30/PK



# ਹਿੰਦੁਸਤਾਨ ਦੀ—

# ਆਜ਼ਾਦੀ ਦੇ ਟੁਕੜੇ

ਕਰਤਾ ਖਜ਼ਾਨ ਸਿੰਘ (ਪਟਿਆਲਵੀ)

ਪਿੰਡ ਘਲੋਟੀ।



 



1332

ਗਿਆਨੀ ਪ੍ਰੈਸ, ਲੁਦੇਹਾਣਾ ਵਿਖੇ ਛਪੀ।


੧ ੳ ਵਾਹਿਗੁਰੂ ਜੀ ਕੀ ਫਤਹਿ ।




ਰਾਜੇ ਸ਼ਿਹ ਮੁਕੱਦਮ ਕੁਤੇ ਜਾਏ ਜਗਾਵਨ ਬੈਠੇ ਸੁਤੇ ॥
ਮਾਇਆ ਧਾਰੀਆਂ ਅੰਨਾ ਬੋਲਾ ਸ਼ਬਦ ਨਾ ਸੁਣੀ ਬੁਹ ਰੋਲ ਕਝੋਲਾ ।
ਪਾਪਾਂ ਵਾਜੋਂ ਹੋਵੈਂ ਨਾਹੀਂ ਮੋਇਆਂ ਸਾਥ ਨਾ ਜਾਈ ॥
ਪਾਪ ਕੀ ਜੰਞ ਲੈ ਕਾਬਲੋਂ ਧਾਇਆ ਜੋਰੀ ਮੰਗੇ ਦਾਲ ਵੇ ਲਾਲੋ ।

# ਹਿੰਦੋਸਤਾਨ ਦਾ ਸੰਖੇਪ ਹਾਲ

ਕਰਤਾ ਖਜ਼ਾਨ ਸਿੰਘ ਪਟਿਆਲਵੀ,
ਪਿੰਡ ਘਲੋਟੀ ਡਾ: ਘੜਾਣੀ ਵੱਡੀ,
ਰਿਆਸਤ ਪਟਿਆਲਾ।

332

ਕਰਤਾ ਦੀ ਪੈਹਲੀ ਕਤਾਬ ਬੜੀ ਲੀਡਰ ਸ਼ਿਪ ਦੀ

ਪੈਹਲੀ ਵਾਰ ਹਾੜ ੨੦੦੪ ਕੀਮਤ ੮ ਆਨੇ

ਗਿਆਨੀ ਪ੍ਰੈਸ, ਲੁਧਿਆਣਾ ਵਿਖੇ ਛਪੀ ।

੧ ਓ ਸਤਿਗੁਰਪ੍ਰਸਾਦਿ।

ਜੇਤੇ ਜੀਆ ਲਿਖੀ ਸਿਰਕਾਰ, ਕਰਣੀ ਉਪਰਿ ਹੋਵਗਿ ਸਾਰ,

ਹੁਕਮ ਕਰਹਿ ਮੂਰਖ ਗਵਾਰ ॥ (ਬਸੰਤ ਮ: ੧)

ਮਜ਼ਹਬ ਸਾਨੂੰ ਪਿਆਰ ਕਰਨਾ ਅਤੇ ਸੱਚ ਬੋਲਣਾ ਸਖਾਉਂਦਾ ਹੈ। ਵੱਡੇ ਵੱਡੇ ਮਹਾਤਮਾ ਫਲਾਸਫਿਰ ਇਹ ਹੀ ਵਿਚਾਰ ਦੇ ਇਸ ਦੁਨੀਆਂ ਨੂੰ ਛਡ ਗਏ ਹਨ ਇਸ ਦੁਨੀਆਂ ਦਾ ਭੇਦ ਕਿਸੇ ਨਹੀਂ ਪਾਇਆ, ਸਭ ਹੀ ਆਪਣੇ ਸ਼ੁਭ ਬਚਨ ਸੁਭ ਉਪਦੇਸ ਇਸ ਦੁਨੀਆਂ ਅੰਦਰ ਯਾਦਗਾਰ ਵਜੋਂ ਛੱਡ ਗਏ ਹਨ ਜਿਹਾ ਕਿ ਗੁਰੂ ਸਾਹਿਬਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਰਿਸ਼ੀਆਂ ਮੁਨੀਆਂ ਅਵਤਾਰਾਂ ਨੇ ਵੇਦ ਮਨਤਰ, ਗੀਤਾ, ਮੁਹੰਮਦ ਸਾਹਿਬ ਨੇ ਕੁਰਾਨ ਸ਼ਰੀਫ ਸ੍ਰੀ ਈਸਾ ਮਸੀ ਨੇ ਅੰਨਜੀਲ ਸ਼ਰੀਫ ਆਦਿ ਗਰੰਥਾਂ ਵਿਚ ਸ਼ੁਭ ਉਪਦੇਸ਼ ਲਿਖ ਛਡੇ ਹਨ ਹੁਣ ਅਸਾਂ ਇਹ ਵਿਚਾਰ ਕਰਨੀ ਹੈ ਕਿ ਕੀ ਅਸੀਂ ਮਹਾਤਮਾਂ, ਪੀਰਾਂ, ਗੁਰੂਆਂ ਦੇ ਲਿਖਣ ਅਨੁਸਾਰ ਚਲਦਾ ਹਾਂ ਜਾਂ ਨਹੀਂ ? ਬਿਲ ਕੁਲ ਨਹੀਂ ॥

ਥੰਮੇ ਕੋਇ ਨਾ ਸਾਧ ਬਿਨ, ਸਾਧੂ ਦਿਸੇ ਜੱਗ ਵਿਚ ਕੋਆ ॥

ਹਿੰਦੋਸਤਾਨ ਦੇ ਸਾਧੂਆਂ ਦੀ ਗਿਣਤੀ ਘਟੋ ਘਟ ੬੦ ਲੱਖ ਹੈ ੧੯੨੧ ਦੀ ਮਰਦਮ ਸ਼ਮਾਰੀ ਦੀ ਰਪੋਟ ਤੋਂ ਪਤਾ ਲਗਦਾ ਹੈ, ੧੦ ਸਾਲ ਦੀਆਂ ਸਾਧਨੀਆਂ ਜਿਹੜੀਆਂ ਕਿ ਚੇਲੀ ਕੀਤੀਆਂ ਹੋਈਆਂ ਸਨ ਗਿਣਤੀ ੬੨ ਹਜ਼ਾਰ ਤੋਂ ਉਪਰ ਸੀ ਜਿਸ ਕੌਮ ਦੇ ਗੁਰੂਆਂ ਦਾ ਇਹ ਹਾਲ ਹੋਵੇ ਉਹਨਾਂ ਦੇ ਚੇਲਿਆਂ, ਮਰੀਦਾਂ ਦਾ ਕੀ ਹਾਲ ਹੋਣਾ ਚਾਹੀਦਾ ਹੈ ਅਤੇ ਜੇ ਹਿਸਾਬ ਕੀਤਾ ਜਾਵੇ ਔਰਤਾਂ ਭੀ ਉਹ ਸਨ ਜਿਨਹਾਂ ਨੂੰ ਹਿੰਦੂ ਸ਼ੂਦਰ, ਵੈਸ਼ ਤੋਂ ਭੀ ਗਿਰੇ ਹੋਏ ਸਮਝਦੀ ਹੈ (ਮਰਾਸਣਾਂ ਬਗੈਰਾ) ਮਹੰਤ ਨਰੈਣ ਦਾਸ ਦੇ ਘਰ ਭੀ ਮਰਾਸਣ ਸੀ (ਨਨਕਾਣੇ ਸਾਹਿਬ ਵਾਲੇ) ਜਿਸ ਦੇ ਇਕ ਘਗਰੇ ਦੀ ਕੀਮਤ ੫੦ ਹਜ਼ਾਰ ਰੁਪਏ ਸੀ ਇਹਨਾਂ ਤੇ ਇਲਾਵਾ ਹਜ਼ਾਰਾਂ ਦੀ ਗਿਣਤੀ ਵਿਚ ਚਿਟੇ ਕਪੜਿਆਂ ਵਾਲੇ ਸੰਤ ਭੀ ਹਨ ਜਿਹੜੇ ਕਿ ਸਿੱਖਾਂ ਵਿਚ ਅੱਛੀ ਨਜ਼ਰ ਨਾਲ ਦੇਖੇ ਜਾਂਦੇ ਹਨ ਮਸਾਲ ਦੇ ਤੌਰ ਤੇ ਇਕ ਦਾ ਹਾਲ ਇਹ ਹੈ ਸੰਤ ਈਸ਼ਰ ਸਿੰਘ (ਪਿੰਡ ਅਲੋਵਾਲ ਰਿਆਸਤ ਪਟਿਆਲਾ)

ਇਹ ਮਨਣਾ ਮੁਸ਼ਕਲ ਹੈ ਕਿ ਇਹਨਾਂ ਨੂੰ ਕੀ ਕੈਹਿਕੇ ਸਦਣਾ ਚਾਹੀਦਾ ਹੈ ਕਿਉਂਕਿ ਇਹ ਕਈ ਰੂਪ ਧਾਰ ਲੈਂਦੇ ਹਨ ਇਹਨਾਂ ਦੇ ਪਿਤਾ ਨੰਬਰਦਾਰ ਹਨ ਹਮੇਸ਼ਾ ਕਚੈਹਰੀਆਂ ਵਿਚ ਗਵਾਹੀ ਦੇਣ ਦਾ ਕੰਮ ਕਰਦੇ ਹਨ ਸੰਤ ਈਸ਼ਰ ਸਿੰਘ ਪੈਹਲੇ ਰੇਰੂ ਸਾਹਿਬ ਰੈਹਿੰਦੇ ਸੀ ਉਥੋਂ ਚੋਰੀ ਕਰਕੇ ਪਟਿਆਲੇ ਪਹੁੰਚੇ, ਪਟਿਆਲੇ ਤੋਂ ਰਾੜੇ ਦੀ ਢਕੀ ਵਿਚ ਗੁਰਦਵਾਰਾ ਬਣਾਇਆ (ਭਾਦੋਂ ੧੯੮੪) ਤੇ ਫੇਰ ੧੯੯੨ ਵਿਚ ਰਾੜੇ ਦੇ ਜਾਗੀਰਦਾਰ ਨਾਲ ਨਰਾਜ ਹੋਕੇ ਏਥੋਂ ਗੁਰਦਵਾਰੇ ਦੀ ਇਕ ਇਟ ਇਟ ਚੁਕਕੇ ਕਟਾਰੀ ਜਾ ਪੁਜੇ ਉਸ ਅਸਥਾਨ ਦਾ ਨਾਉਂ ਕਰਮ ਸਰ ਰੱਖਿਆ ਜਿਸ ਦੀ ਬਾਬਤ ਇਹਨਾਂ ਨੇ ਬੜੀ ਕੋਸ਼ਿਸ਼ ਕੀਤੀ ਕਿ ਇਸ ਅਸਥਾਨ ਦਾ ਇੰਤਕਾਲ ਮੇਰੇ ਨਾਉਂ ਤੇ ਹੋ ਜਾਵੇ ਪਰ ਵਕਤ ਦੇ ਹਾਕਮਾਂ ਨੇ ਇਹ ਨਾ ਕੀਤਾ ਤੇ ਫੇਰ ਇਸ ਨੇ ਇਸ ਗੁਰਦਵਾਰੇ ਤੇ ਨਸ਼ਾਨ ਸਾਹਿਬ ਖੜਾ ਨਹੀਂ ਕੀਤਾ ਜਿਸ ਦੀ ਬਾਬਤ ਸੁਪਰਿੰਡੰਟ ਦੋ ਜਾਂ ਤਿੰਨ ਵਾਰ ਆਇਆ ਤੇ ੧੯੯੭ ਤੱਕ ਇਹ ਏਥੇ ਝਗੜਾ ਹੁੰਦਾ ਰਿਹਾ ਫੇਰ ਇਹਦੀ ਤਰਫੋਂ ਅਖੰਡ ਪਾਠ ਦਾ ਭੋਗ ਵਕਤ ਤੇ ਨਾ ਪਾਇਆ ਗਿਆ ਤਾਂ ਖਜ਼ਾਨ ਸਿੰਘ ਘਲੋਟੀ ਨੇ ਇਸ ਤੇ ਇਤਰਾਜ ਕੀਤਾ। ਦੂਸਰ ਦਿਨ ਸੱਤ ਆਦਮੀਆਂ ਨੇ ਖਜ਼ਾਨ ਸਿੰਘ ਨੂੰ ੨੨ ਡਾਂਗਾਂ ਮਾਰੀਆਂ ਇਸ ਦੇ ਇਵਜ਼ ਵਿਚ ਸੱਤਾਂ ਆਦਮੀਆਂ ਨੂੰ ਸਰੋਪੇ ਦਿਤੇ ਗਏ ਅਤੇ ਸੰਤ ਈਸ਼ਰ ਸਿੰਘ ਨੇ ਖਜਾਨ ਸਿੰਘ ਘਲੋਟੀ ਵਾਲੇ ਨੂੰ ਕਤਲ ਕਰਾਉਣ ਵਾਸਤੇ ਇਕ ਆਦਮੀ ਨੂੰ ੬੦੦) ਰੁਪਏ ਦਿਤੇ ਫੇਰ ਸੰਤ ਈਸ਼ਰ ਸਿੰਘ ਨੂੰ ਘਲੋਟੀ ਗੁਰਦਵਾਰੇ ਸਦਿਆ ਗਿਆ ਪਰ ਇਹ ਨਾ ਆਏ ਤੇ ਫੇਰ ਇਸ ਨੂੰ ਪੰਥ ਵਲੋਂ ਬਾਈ ਕਾਟ ਕੀਤਾ ਗਿਆ (ਚੇਤ ੧੯੯੭) ਨਾ ਇਸ ਨੇ ਹੁਣ ਤੱਕ ਮੁਆਫੀ ਮੰਗੀ ਹੈ ਨਾ ਪੰਥ ਵਲੋਂ ਮੁਆਫ ਕੀਤਾ ਗਿਆ ਹੈ ਫੇਰ ਇਸ ਨੇ ਮਾਗ ੧੯੯੮ ਨੂੰ ਅਕਾਲੀ ਸਦੇ ਉਹਨਾਂ ਨੇ ਕਿਹਾ ਕਿ ਨਸ਼ਾਨ ਸਾਹਿਬ ਖੜਾ ਕੀਤਾ ਜਾਏ ਬਿਨਾਂ ਅਸੀਂ ਨਹੀਂ ਜਾਣਾ ਤਾਂ ਫੇਰ ਇਸ ਅਸਥਾਨ ਤੇ ਨਸ਼ਾਨ ਸਾਹਿਬ ਖੜਾ ਕੀਤਾ ਗਿਆ।

੧੯੩੮ ਦੇ ਕੁੰਭ ਉਤੇ ਨਾਂਗਾ ਪੰਗਤੀ ਦੇ ਜਲੂਸ ਵਿਚ ਸਾਧ ਤੇ ਸਾਧਨੀਆਂ ਨੇ ਉਸੇ ਵਕਤ ਕਪੜੇ ਉਤਾਰੇ ਸਨ ਜਿਹਨਾਂ ਨੂੰ ਹਰ ਇਕ ਆਦਮੀ ਪਛਾਣ ਸਕਦਾ ਸੀ ਕਿ ਇਹਨਾਂ ਨੇ ਪੈਹਲੀ ਵਾਰ ਕਪੜੇ ਉਤਾਰੇ

ਹਨ, ਇਹਨਾਂ ਜਿਹੇ ਹਜ਼ਾਰਾਂ ਹੋਰ ਅੱਖਾਂ ਦੇਖੇ ਅਸਥਾਨ ਹਨ ਜਿਥੇ ਬੁਰੇ ਤੋ ਬੁਰੇ ਕੰਮ ਕੀਤੇ ਜਾਂਦੇ ਹਨ ਜਿਹਾ ਕਿ ਲਾਹੌਰ ਦੇ ਸੀਤਲਾ ਮੰਦਰ ਵਿਚ ਮਹੰਤ ਦੀ ਕਰਤੂਤ। ਹਿੰਦੋਸਤਾਨ ਵਿਚ ੧੪ ਲੱਖ ਮੰਗਤੇ ਭੀ ਹਨ ਇਹਨਾਂ ਵਿਚੋਂ ੬ ਲੱਖ ਅੰਨੇ, ਢਾਈ ਲੱਖ ਬੋਲੇ ਤੇ ਗੁੰਗੇ ਹਨ ਇਕ ਲੱਖ ਪਾਗਲ ਹਨ।

## ਗੁਰੂ ਸਾਹਿਬ ਤੇ ਪੁਰਾਣੀਆਂ ਰਸਮਾਂ।

ਹਿੰਦੋਸਤਾਨੀ ਧਰਮ ਦੀ ਭਾਰੀ ਗੁੰਝਲ ਤੇ ਰਿਕਾਵਟ ਸੀ ਜਿਸ ਨੂੰ ਗੁਰੂ ਜੀ ਨੇ ਬੜੀ ਦਲੇਰੀ ਨਾਲ ਹਟਾਉਣ ਦੀ ਕੋਸ਼ਿਸ਼ ਕੀਤੀ ਹੈ ਪੂਜਯ ਈਸ਼ਵਰ ਦਾ ਸਹੀ ਸਰੂਪ ਸਾਮਣੇ ਰਖਿਆ ਇਸ ਤੋਂ ਅੱਗੇ ਪੂਜਾ ਦਾ ਸਵਾਲ ਆਉਂਦਾ ਹੈ ਸਾਡੇ ਲੋਕਾਂ ਦਾ ਪੂਜਾ ਦਾ ਟਾਂਚਾ ਭੀ ਬੜਾ ਨਰਾਲਾ ਸੀ ਕੁਝ ਲੋਗ ਖਿਆਲ ਕਰਦੇ ਸਨ ਕਿ ਜਪ, ਤਪ, ਮੋਨ, ਬਰਤ, ਤੀਰਥ, ਅਸ਼ਨਾਨ ਕਲਵਤ ਲੈਣਾ, ਗੰਗਾ ਵਿਚ ਡੁਬ ਮਰਨਾ, ਘਰ ਬਾਰ ਛੱਡ ਨਿਕਲਣਾ ਇਹ ਹੀ ਰਬ ਦੀ ਖੁਸ਼ੀ ਹਾਸਲ ਕਰਨ ਦੇ ਢੰਗ ਹਨ ਮਗਰ ਗੁਰੂ ਜੀ ਨੇ ਐਸੇ ਜੋਗੀਆਂ, ਤਪੀਆਂ, ਤਿਆਗੀਆਂ ਨੂੰ ਬਾਂਦਰਾਂ, ਮਿਰਗਾਂ, ਉਲੂਆਂ, ਬਿਜੂਆਂ ਦੀ ਤਸਬੀਹੇ ਦਿਤੀ ਹੈ ਤੇ ਐਸੇ ਲੋਕਾਂ ਨੂੰ ਬੇ ਸਮਝ ਕਿਹਾ ਹੈ ਵਿਸਤਾਰ ਲਈ ਅਕਾਲ ਉਸਤੱਤ ਦੇ ੨੦ ਕਬਿਤ ਪੜ੍ਹੇ ਜਾ ਸਕਦੇ ਹਨ ਭਾਈ ਗੁਰਦਾਸ ਜੀ ਭੀ ਲਿਖਦੇ ਹਨ।

ਹੋਏ ਅਤੀਤ ਗਿਰਸਤ ਤੱਜ ਫਿਰ ਉਨਹੀ ਕੇ ਘਰ ਮੰਗਣ ਜਾਈ।

## —: ਤਾਰੀਖ ਹਿੰਦ :—

ਮਹਿਮੂਦ ਗਜ਼ਨਵੀ ਨੇ ਬਗਦਾਦ ਦੇ ਖਲੀਫਾ ਤੋਂ ਇਕ ਬੜੀ ਭਾਰ ਖਤਾਬ ਹਾਸਲ ਕਰਕੇ ਏਹ ਕਸਮ ਖਾਦੀ ਕਿ ਮੈਂ ਅੱਜ ਤੋਂ ਹਿੰਦੋਸਤਾਨ ਉਤੇ ਹਮਲੇ ਤੇ ਹਮਲਾ ਕਰਕੇ ਹਿੰਦੂਆਂ ਨੂੰ ਜ਼ਬਰਨ ਦੀਨ ਮਹੰਮਦੀ ਵਿਚ ਲਿਆਵਾਂਗਾ, ਚੁਨਾਚਿ ਉਸ ਨੇ ਹਿੰਦੋਸਤਾਨ ਉਤੇ ਕਈ ਹਮਲੇ ਕਰਕੇ ਵਿਚਾਰੇ ਬੇਇਤਫਾਕੇ ਹਿੰਦੂਆਂ ਨੂੰ ਜਬਰਨ ਮੁਸਲਮਾਨ ਬਣਾਇਆ ਅਤੇ ਜਿਨਾਂ ਨੇ ਇਨਕਾਰ ਕੀਤਾ ਉਨਹਾਂ ਨੂੰ ਤਲਵਾਰ ਦੀ ਘਾਟ ਪਾਰ ਬੁਲਾਇਆ

ਗਿਆ ਇਕ ਵੇਰੀ ਮੁਹੰਮਦ ਗਜ਼ਨਵੀ ਨੇ ਸਨ ਵਿਚ ਮਥਰਾ ਸ਼ਹਿਰ ਉਤੇ ਹਮਲਾ ਕੀਤਾ ਤਾਂ ਉਸ ਨੇ ਉਸ ਸ਼ਹਿਰ ਨੂੰ ਵੀਹਾਂ ਦਿਨਾਂ ਲੁਟਿਆ ਅਤੇ ਹਜ਼ਾਰਾਂ ਹਿੰਦੂਆਂ ਦੇ ਦੇਵਤਿਆਂ ਦੇ ਬੁਤ ਤੋੜ ਸੁਟੇ ਅਤੇ ਹਿੰਦੂ ਦੇਵੀਆਂ ਨਾਲ ਮੰਦਰਾਂ ਵਿਚ ਉਸ ਨੇ ਤੇ ਉਸ ਦੀ ਫੌਜ ਨੇ ਬਹੁਤ ਹੀ ਬੁਰੇ ਸਲੂਕ ਕੀਤੇ, ਹਜ਼ਾਰਾਂ ਉਠ ਅਤੇ ਗਡੇ ਸੋਨੇ, ਚਾਂਦੀ, ਮੋਤੀ, ਹੀਰੇ ਆਦਿ ਭਰਕੇ ਗਜ਼ਨੀ ਨੂੰ ਲੈ ਗਿਆ, ਉਥੋਂ ਦਾ ਰਾਜਾ ਦੁਖੀ ਹੋਕੇ ਆਪਣੀ ਉਲਾਦ ਅਤੇ ਰਾਣੀਆਂ ਨੂੰ ਕਤਲ ਕਰਕੇ ਆਪ ਭੀ ਖੁਦਕਸ਼ੀ ਕਰਕੇ ਮਰ ਗਿਆ ਜਿਸ ਤੋਂ ਬੇ ਫਿਕਰ ਹੋ ਮਹਮੂਦ ਗਜ਼ਨਵੀ ਮਥਰਾ ਸ਼ਹਿਰ ਵਿਚੋਂ ਪੰਜ ਹਜ਼ਾਰ ਤਿਨ ਸੌ ਸੁੰਦਰ ੨ ਲੜਕੇ ਅਤੇ ਲੜਕੀਆਂ ਨੂੰ ਗੁਲਾਮ ਬਣਾ ਕੇ ਲੈ ਗਿਆ ਸੀ ਇਸੀ ਤਰਾਂ ਥਾਂਨੇਸਰ ਸ਼ਹਿਰ ਤੋਂ ਦੋ ਲੱਖ ਬਚੇ ਬਚੀਆਂ ਗੁਲਾਮ ਬਣਾਕੇ ਗਜ਼ਨੀ ਨੂੰ ਪਹੁੰਚਾਏ ਗਏ। ਅਮੀਰ ਖੁਸਰੋ ਨੇ ਤਵਾਰੀਖ ਅਲਾਹੀ ਵਿਚ ਲਿਖਿਆ ਹੈ ਕਿ ਕਤਬ ਦੀਨ ਐਹਮਦ ਨੇ ਸ਼ਹਿਰ ਬਿਹਾਰ ਫਤੇ ਕਰਕੇ ਉਸ ਨੇ ਹਿੰਦੂਆਂ ਦੇ ਮੰਦਰ ਅਤੇ ਬੁਤ ਢਾਕੇ ਉਹਨਾਂ ਦੀ ਥਾਂ ਮਸੀਤਾਂ ਬਣਵਾ ਦਿਤੀਆਂ ਸਨ ਅਤੇ ਸ਼ਹਿਰ ਅਲੀਗੜ੍ਹ ਵਿਚ ਉਹ ਕਤਲ ਆਮ ਕੀਤਾ ਸੀ ਕਿ ਸ਼ਹਿਰ ਦੀਆਂ ਕੰਧਾਂ ਭੀ ਤਰਾਹ ੨ ਕਰ ਉਠੀਆਂ ਸਨ ਅਤੇ ਸ਼ਹਿਰ ਕਾਲੰਜਰ ਵਿਚੋਂ ਕਈ ਹਜ਼ਾਰ ਹਿੰਦੂ ਲੜਕੇ ਲੜਕੀਆਂ ਲੌਂਡੇ ਬਣਾਕੇ ਗੈਰ ਮੁਲਕਾਂ ਵਿਚ ਦੋ ਦੋ ਪੈਸੇ ਨੂੰ ਵੇਚੇ, ਇਹੋ ਅਮੀਰ ਖੁਸਰੋ ਅਪਣੀ ਤਵਾਰੀਖ ਨਾਸਰੀ ਵਿਚ ਲਿਖਦਾ ਹੈ ਕਿ ਫਿਰੋਜ਼ ਸ਼ਾਹ ਨੇ ਸ਼ਹਿਰ ਬਲਿਸਟਰ ਦੇ ਇਰਦ ਗਿਰਦ ਉਹ ਲੁਟ ਮਾਰ ਕੀਤੀ ਕਿ ਕਿਸੇ ਹਿੰਦੂ ਦੇ ਘਰ ਇਕ ਪਾਟੀ ਹੋਈ ਲੀਰ ਭੀ ਨਾ ਛੱਡੀ ਬਲਕਿ ਇਸਤਰੀਆਂ ਅਤੇ ਗਰੀਬ ਬਚਿਆਂ ਦੀਆਂ ਸੁਥਣਾਂ ਤੱਕ ਭੀ ਉਤਾਰ ਕੇ ਲੈ ਗਿਆ ਅਤੇ ਕਈ ਹਜ਼ਾਰ ਮੰਦਰ ਗਿਰਵਾਕੇ ਉਨਹਾਂ ਵਿਚੋਂ ਕਈ ਹਜ਼ਾਰ ਬੁਤ ਅਪਣੇ ਕਿਲੇ ਅੱਗੇ ਸਟਵਾਕੇ ਮੁਦਤ ਤੱਕ ਹਜ਼ਾਰਾਂ ਬ੍ਰਾਹਮਣਾਂ ਦੇ ਖੂਨ ਨਾਲ ਅਤੇ ਗ ਈਆਂ ਦੀ ਰੱਤ ਨਾਲ ਉਨਹਾਂ ਬੁਤਾਂ ਨੂੰ ਧਵਾਂਦਾ ਰਿਹਾ। ਇਸੀ ਤਰਾਂ ਅਗਰ ਉਸ ਸਮੇਂ ਦੇ ਬਾਦਸ਼ਾਹਾਂ ਦਾ ਹਾਲ ਲਿਖਿਆ ਜਾਵੇ ਤਾਂ ਇਕ ਬੜੀ ਭਾਰੀ ਕਤਾਬ ਬਣ ਜਾਵੇਗੀ ਜਿਨੇ ਭੀ ਮੁਸਲਮਾਨ ਬਾਦਸ਼ਾਹ ਹਿੰਦੋਸਤਾਨ ਉਤੇ ਹੁਕਮਰਾਨ ਹੋ ਚੁਕੇ ਹਨ ਕੁਝ ਇਕ ਨੂੰ ਛੱਡ ਕੇ ਸਭ ਨੇ ਇਕ ਦੂਜੇ ਤੋਂ ਵੱਧ ੨ ਕੇ ਕਾਰ-

ਨਾਮੇ ਕੀਤੇ ਹਨ, ਸਨ ੭੧੨ ਵਿਚ ਟੁਰਕੀ ਦੇ ਖਲੀਫਾ ਵਲੋਂ ਸੰਸਾਰ ਵਿਚ ਮੁਸਲਮਾਨੀ ਧਰਮ ਦਾ ਸਿਕਾ ਬਠਾਉਂਦਾ ਹੋਇਆ ਸਤਾਰਾਂ ਸਾਲ ਦਾ ਨੌਜਵਾਨ ਮੁਹੰਮਦ ਬਿਨ ਕਾਸਮ ੬੦੦੦ ਹਜ਼ਾਰ ਫੌਜ ਦੇ ਨਾਲ ਸਿੰਧ ਦੀ ਦੇਵਲ ਰਿਆਸਤ ਉਤੇ ਚੜ੍ਹ ਆਇਆ ਸਿੰਧੀ ਹਿੰਦੂਆਂ ਦੇ ਪੈਹਲੇ ਤਾਂ ਖੂਬ ਜ਼ੋਰ ਸ਼ੋਰ ਨਾਲ ਮੁਕਾਬਲਾ ਕੀਤਾ ਪਰ ਅੰਤ ਵਿਚ ਆਪੇ ਹੀ ਭੁੱਜ ਉਠੇ ਕਿਉਂਕਿ ਮੁਹੰਮਦ ਬਿਨ ਕਾਸਮ ਨੂੰ ਕਿਸੇ ਨੇ ਦਸ ਦਿਤਾ ਕਿ ਜੇ ਕਰ ਇਨਹਾਂ ਦੇ ਮੰਦਰ ਦਾ ਝੰਡਾ ਡਿਗ ਪਵੇ ਤਾਂ ਇਹ ਲੜਨੋ ਭੁਜ ਜਾਂਦੇ ਹਨ ਸੋ ਉਸ ਨੇ ਬੜੀ ਚਲਾਕੀ ਨਾਲ ਨਸ਼ਾਨਾ ਲਾਕੇ ਝੰਡਾ ਸਿਟ ਦਿਤਾ ਗੁਰੂ ਨਾਨਕ ਦੇ ਅਵਤਾਰ ਧਾਰਨ ਤੋਂ ਠੀਕ ਅੱਧੀ ਸਦੀ ਪੈਹਲੇ ਬਾਬਰ ਨੇ ਮੁਗਲ ਰਾਜ ਦੀ ਨੀਂਹ ਰੱਖੀ ਅਤੇ ੩੦ ਸਾਲ ਪੈਹਲੇ ਵਾਸ ਕੋਟੋ ਗਾਮਾ ਨੇ ਕਾਲੀਕਟ ਦੇ ਮਕਾਮ ਉਤੇ ਹਿੰਦੁਸਤਾਨ ਦੀ ਧਰਤੀ ਉਤੇ ਪੈਰ ਧਰਿਆ ਸੀ ਹਿੰਦੋਸਤਾਨ ਵਿਚ ਆਉਣ ਵੇਲੇ ਹਮਲਾ ਆਵਰਾਂ ਦੇ ਸਿਰਫ ਤਿੰਨ ਕੈਂਪ ਸੀ ਜਿਨਹਾਂ ਦੇ ਨਾਓਂ ਡੇਰਾ ਅਸਮੈਲ ਖਾਂ, ਡੇਰਾ ਗਾਜੀ ਖਾਂ, ਡੇਰਾ ਫਤੇ ਖਾਂ ਅਜੇ ਤੱਕ ਅਫਗਾਨ ਸਰਦਾਰਾਂ ਦੇ ਨਾਮ ਜਾਹਰ ਕਰ ਰਹੇ ਹਨ। ਮੁਸਲਮਾਨ ਭਾਈਆਂ ਨੇ ਜਾਂ ਮੁਸਲਮ ਲੀਗ ਨੇ ਜ਼ੁਲਮ ਕਰਨ ਲਗਿਆਂ ਨੇ ਪੈਹਲੇ ਜ਼ੁਲਮ ਨੂੰ ਮਾਤ ਕਰ ਦਿਤਾ। ੫ ਮਾਰਚ ੧੯੪੭ ਨੂੰ ਜ਼ੁਲਮ ਸ਼ੁਰੂ ਕੀਤਾ ਜ਼ਿਲਾ ਅਟਕ ਦੇ ੧੫ ਪਿੰਡ ਜਮਾਂ ਹੀ ਸਾੜ ਦਿਤੇ ਜ਼ਿਲਾ ਜੇਹਲਮ ਦੇ ਭੀ ਬਹੁਤ ਪਿੰਡ ਫੂਕ ਦਿਤੇ ਗਏ ਜ਼ਿਲਾ ਰਾਵਲ ਪਿੰਡੀ ਦੇ ੩੫ ਪਿੰਡ ਸੁਆਹ ਕਰ ਦਿਤੇ ਪਰ ਤਿੰਨ ਪਿੰਡ ਉਹ ਨੇ ਜ਼ਿਲਾ ਰਾਵਲ ਪਿੰਡੀ ਵਿਚ ਬਹਾਦਰ ਸਿੱਖਾਂ ਦੇ ਜਿਹੜੇ ਕਿ ਥੋੜੇ ਜਿਹੇ ਹੁੰਦੇ ਹੋਇਆਂ ਹਜ਼ਾਰਾਂ ਮੁਸਲਮਾਨਾਂ ਨਾਲ ਕਈ ਦਿਨ ਤੱਕ ਲੜਦੇ ਰਹੇ ਪਰ ਮੁਸਲਮਾਨਾਂ ਨੂੰ ਭਜਾ ਦਿਤਾ ਪਿੰਡਾਂ ਦੇ ਨਾਓਂ ਤਿੰਨ ਹਨ, ਦੋਲਤਾਲਾ, ਕੱਲਰ ਅਤੇ ਸੁਖੋ।

## ਅੰਗਰੇਜ਼ਾਂ ਦਾ ਹਿੰਦੋਸਤਾਨ ਵਿਚ ਦਾਖਲਾ।

ਸਭ ਤੋਂ ਪੈਹਲਾਂ ਅੰਗਰੇਜ਼ ੧੬੧੩ ਵਿਚ ਕਲਕੱਤੇ ਆਏ ਉਸ ਤੋਂ ਬਾਅਦ ਹੌਲੀ ਹੌਲੀ ਵਪਾਰ ਕਰਦੇ ਰਹੇ ਪਰ ਬਾਦਸ਼ਾਹ ਜਹਾਂਗੀਰ ਦੀ ਬੀਮਾਰ ਲੜਕੀ ਨੂੰ ਇਕ ਅੰਗਰੇਜ਼ ਡਾਕਟਰ ਨੇ ਰਾਜੀ ਕਰਕੇ ਬਾਦਸ਼ਾਹ

ਜਹਾਂਗੀਰ ਪਾਸੋਂ ਸਾਰੇ ਹਿੰਦੋਸਤਾਨ ਵਿਚ ਵਪਾਰ ਕਰਨ ਦੇ ਅਧਿਕਾਰ ਹਾਸਲ ਕਰ ਲਏ, ਉਸ ਤੋਂ ਥੋੜੀ ਮੁਦਤ ਬਾਦ ਅੰਗਰੇਜ਼ੀ ਕੰਪਨੀ ਬਨਾ ਲਈ। ਮਹਾਰਾਜਾ ਸਾਹਿਬ ਦੇ ਜ਼ਮਾਨੇ ਵਿਚ ਅੰਗਰੇਜ਼ ਪਟਿਆਲੇ ਆਏ ਸੰ: ੧੮੦੦ ਦਿਲੀ ਤੇ ਕਬਜ਼ਾ ੧੮੦੩ ਲੁਦੇਹਾਣੇ ੧੮੦੫ ਸਿੱਖਾ ਐਹਦ ਨਾਮਾ ੧੮੦੯ ਅਤੇ ਲੜਾਈ ਪਤੋਕੀ ਸਿੱਖਾਂ ਨਾਲ ਲੜਾਈ ੧੮੪੨-੧੮੪੯ ਅਤੇ ਪੰਜਾਬ ਉਤੇ ਕਬਜ਼ਾ ਗ਼ਦਰ ੧੮੫੭ ਮਹਾਰਾਨੀ ਵਿਕਟੋਰੀਆ ਦਾ ਮਿਲਣਾ ੧੮੬੨।

## ਬਰਤਾਨਵੀ ਪੂੰਜੀ।

ਹਿੰਦੋਸਤਾਨ ਵਿਚ ਬਰਤਾਨੀਆ ਦੀ ਲਗ ਭਗ ੧੫ ਕਰੋੜ ਪੌਂਡ ਦੀ ਪੂੰਜੀ ਲਗੀ ਹੋਈ ਹੈ ਬਹੁਤਾ ਸਰਮਾਇਆ ਕਾਰਖਾਨਿਆਂ ਉਤੇ ਹੀ ਲਗਾ ਹੋਇਆ ਹੈ ਜਿਸ ਕਰਕੇ ਉਹਨਾਂ ਨੂੰ ਹਿੰਦੋਸਤਾਨ, ਬਰਮਾ, ਮਲਾਇਆ ਵਿਚੋਂ ੧ ਕਰੋੜ ੧੦ ਲੱਖ ਪੌਂਡ ਸਾਲਾਨਾ ਮੁਨਾਫ਼ਾ ਹਾਸਲ ਹੁੰਦਾ ਹੈ ਜਿਸ ਦਾ ਬਹੁਤਾ ਹਿਸਾ ਹਿੰਦੋਸਤਾਨ ਵਿਚੋਂ ਹੀ ਜਾਂਦਾ ਹੈ।

ਹਿੰਦੋਸਤਾਨ ਦਾ ਬਰਤਾਨੀਆ ਜ਼ੁਮੇਂ ਕਰਜਾ :-

੧੫ ਅਰਬ ੨੮ ਕਰੋੜ ਰੁਪੈਆ ਹੈ ਜਿਸ ਦਾ ਸੂਦ ੩੧ ਕਰੋੜ ੧੬ ਲੱਖ ਰੁਪੈਆ ਸਾਲਾਨਾ ਬਣਦਾ ਹੈ।

ਅਮਰੀਕਾ ਵਿਚ ਹਿੰਦੋਸਤਾਨ ਦੇ ਵਿਰੁਧ ਬਰਤਾਨਵੀ ਪਰਾਪੇਗੰਡਾ। ੧੦ ਹਜ਼ਾਰ ਤਨਖਾਹਦਾਰ ਪਰਚਾਰਿਕ ਕੰਮ ਕਰ ਰਹੇ ਹਨ ਜਿਨਹਾਂ ਦਾ ਖਰਚ ੩ ਕਰੋੜ ਪੌਂਡ ਬਰਤਾਨੀਆ ਦਿੰਦਾ ਹੈ ਅਤੇ ੨੬ ਲੱਖ ਰੁਪਏ ਸਰਕਾਰ ਹਿੰਦ ਹਰ ਸਾਲ ਦਿੰਦੀ ਹੈ।

## ਹਿੰਦੋਸਤਾਨ ਦੇ ਰਾਜੇ।

ਹਿੰਦੋਸਤਾਨ ਵਿਚ ਕੁਲ ੫੮੫ ਰਿਆਸਤਾਂ ਹਨ ਇਹਨਾਂ ਵਿਚੋਂ ਕੁਝ ਰਾਜਿਆਂ ਦਾ ਤਾਂ ਇਹ ਹਾਲ ਹੈ ਹਰ ਸਾਲ ਰਿਆਸਤ ਦੀ ਆਮਦਨੀ ਦਾ ਬਹੁਤਾ ਹਿੱਸਾ ਯੂਰਪ ਵਿਚ ਜਾਕੇ ਇਆਸ਼ੀ ਵਿਚ ਖਰਚ ਕਰਦੇ ਹਨ ਕੁਝ ਇਹਨਾਂ ਵਿਚੋਂ ਐਸੇ ਹਨ ਏਥੇ ਹੀ ਪਾਰਟੀ ਬਾਜ਼ੀ ਕਰਕੇ ਅਪਣੀ

ਗਰੀਬ ਰਿਆਇਆ ਦਾ ਖੂਨ ਨਚੋੜਦੇ ਹਨ ਕੁਝ ਰਾਜਿਆਂ ਦੀ ਆਮਦਨੀ ਇਤਨੀ ਘੱਟ ਹੈ ਕਿ ਉਹ ਕੁਝ ਕਰ ਹੀ ਨਹੀਂ ਸਕਦੇ। ਮੁਸਲਮਾਨੀ ਰਿਆਸਤਾਂ ਦਾ ਖਰਚ ਖਾਸ ਕਰ ਹਿੰਦੂ ਮੁਸਲਮਾਨ ਫਸਾਦ ਕਰਾਉਣਾ ਹੈ। ਰਾਜੇ ਹਰੀ ਸਿੰਘ ਨੇ ਇਕ ਔਰਤ ਖਾਤਰ ਪੰਨਤਾਲੀ ਲੱਖ ਰੁਪਏ ਖਰਚ ਕੀਤੇ ਤੇ ਰਾਜੇ ਸੱਜਣ ਸਿੰਘ ਦਾ ਆਪਣੀ ਰਿਆਸਤ ਦੀ ਤਾਲੀਮ ਦਾ ਕੁਲ ਖਰਚ ਬੀਹ ਹਜ਼ਾਰ ਰੁਪਏ ਸਾਲ ਦਾ ਹੈ ਪਰ ਇਕ ਮੋਟਰ ਕਾਰ ਦਾ ਬਾਈ ਹਜ਼ਾਰ ਰੁਪਏ ਸਾਲ ਦਾ ਹੈ ਪਟਿਆਲੇ ਅਤੇ ਨਾਭੇ ਵਾਲੇ ਝਗੜੇ ਦੀ ਜੜ ਇਕ ਔਰਤ ਸੀ ਜਿਸ ਦਾ ਨਾਂਉਂ ਇਸ਼ਰੀ ਸੀ। ਮਹਾਰਾਜਾ ਕਪੂਰਥਲੇ ਦੀ ਬਾਬਤ ਤਾਂ ਤੁਸੀਂ ਹਰਰੋਜ ਅਖਬਾਰਾਂ ਵਿਚ ਪੜ੍ਹਦੇ ਹੋ, ਹਕੂਮਤ ਦੇ ਸਭ ਤੋਂ ਵੱਡੇ ਖੁਸ਼ਾਮਦੀ ਸਿਰਫ ਹਿੰਦੋਸਤਾਨ ਦੇ ਰਾਜੇ ਹਨ।

## ਹਿੰਦੂ ਮਹਾਂ ਸਭਾ ਦੇ ਲੀਡਰਾਂ ਦੇ ਕੰਮ।

(੧) ਭਾਈ ਪਰਮਾ ਨੰਦ ਨੇ ਬੰਦਾ ਬਹਾਦਰ ਨੂੰ ਹਿੰਦੂ ਸਾਬਤ ਕਰਨ ਦੀ ਖਾਤਰ ਇਕ ਕਤਾਬ ਲਿਖਕੇ ਹਿੰਦੂ ਅਤੇ ਸਿੱਖਾਂ ਵਿਚ ਫੁਟ ਪਾਈ ਹਿੰਦੂਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਭਾਈ ਪਰਮਾ ਨੰਦ ਨੂੰ ਸਿੱਖਾਂ ਵਲੋਂ ਸਭ ਤੋਂ ਉਚਾ ਭਾਈ ਦਾ ਖਤਾਬ ਮਿਲਿਆ ਸੀ ਭਾਈ ਪਰਮਾ ਨੰਦ ਨੇ ਇਹ ਕਤਾਬ ਲਿਖਕੇ ਹਿੰਦੂਆਂ ਅਤੇ ਸਿੱਖਾਂ ਨਾਲ ਗੱਦਾਰੀ ਕੀਤੀ ਹੈ।

(੨) ਸ੍ਰੀ ਅੰਮ੍ਰਿਤਸਰ ਵਿਚ ਦੁਰਗਿਆਨਾ ਮੰਦਰ ਬਣਾਕੇ ਹਿੰਦੂਆਂ ਤੇ ਸਿੱਖਾਂ ਨੂੰ ਪੱਕੀ ਤਰਾਂ ਦੋ ਹਿਸਿਆਂ ਵਿਚ ਕਰ ਦਿਤਾ ਅਤੇ ਦੋਨਾਂ ਕੌਮਾਂ ਦੀ ਤਾਕਤ ਨੂੰ ਬਿਲ ਕੁਲ ਬਰਬਾਦ ਕਰ ਦਿਤਾ ਹੈ। ਹਿੰਦੂਆਂ ਵਲੋਂ ਸਿੱਖਾਂ ਨੂੰ ਕਈ ਵਾਰੀ ਬਾਈ ਕਾਟ ਕੀਤਾ ਹੈ ਪਰ ਇਸ ਦੇ ਉਲਟ ਬੰਗਾਲ ਵਿਚ ਹਿੰਦੂ ਮੁਸਲਮਾਨ ਫਸਾਦ ਵਿਚ ਸਿੱਖਾਂ ਵਲੋਂ ਮਦੱਦ ਅਤੇ ਸਿੱਖਾਂ ਦੀ ਤਾਕਤ ਨੂੰ ਦੇਖਕੇ ਪ੦ ਰੁਚੀ ਰਾਮ ਸਾਹਣੀ ਨੇ ਬੰਗਾਲ ਦੇ ਹਿੰਦੂਆਂ ਨੂੰ ਸਿੱਖ ਹੋ ਜਾਣ ਵਾਸਤੇ ਕਿਹਾ ਹੈ ॥

## ਹਿੰਦੋਸਤਾਨ ਤੇ ਹਿੰਦੀ ਲੀਡਰ।

(੧) ੧੯੦੫ ਵਿਚ ਮਿ: ਡੀਂਗਰਾ ਨੇ ਇਕ ਅੰਗਰੇਜ਼ ਨੂੰ ਗੋਲੀ ਨਾਲ ਮਾਰਿਆ ਜਿਸ ਨੇ ਹਿੰਦੋਸਤਾਨ ਦੇ ਬਰਖਲਾਫ ਤਕਰੀਰ ਕੀਤੀ ਸੀ ਇਹ ਤਕਰੀਰ ਹਿੰਦੋਸਤਾਨ ਦੀ ਸ਼ਾਨ ਦੇ ਖਿਲਾਫ ਸੀ।

(੨) ੧੯੦੭ ਬੰਗਾਲ ਦੀ ਵੰਡ ਅਤੇ ਹਿੰਦੋਸਤਾਨ ਦਾ ਗਦਰ।

(੩) ੧੦ ਮਈ ੧੯੧੩ ਨੂੰ ਕੈਲੋਫੋਰਨੀਆ ਵਿਚ ਗਦਰ ਪਾਰਟੀ ਦੀ ਨੀਂਹ ਰੱਖੀ ਅਤੇ ਗਦਰ ਅਖਬਾਰ ਸ਼ੁਰੂ ਕੀਤਾ।

(੪) ੧੯੧੪ ਕਾਮਾ ਗਾਟਾ ਮਾਰੂ ਜਹਾਜ਼।

(੫) ੧੯੧੫ ਦਾ ਗਦਰ ੨੧ ਫਰਵਰੀ ਤੋਂ ੧੯ ਫਰਵਰੀ ਕੈਮ ਕਰਨੀ। ਕਰਤਾਰ ਸਿੰਘ ਸਰਾਭਾ ਦਾ ੮੦ ਆਦਮੀ ਲੈ ਕੇ ਫਿਰੋਜ਼ ਪੁਰ ਦੇ ਕਿਲੇ ਤੇ ਕਬਜ਼ ਵਾਸਤੇ ਪੁਜਣਾ।

(੬) ੧੩ ਅਪਰੈਲ ੧੯੧੯ ਜਲਿਆਂ ਵਾਲੇ ਬਾਗ ਵਿਚ ਗੋਲੀ ਚਲੀ।

(੭) ਰੋਲਟ ਐਕਟ ਦੀ ਮਨਜ਼ੂਰੀ ੧੯੨੨।

(੮) ੧੯੨੬ ਬੱਬਰ ਅਕਾਲੀ ਲੈਹਰ ਅਤੇ ਉਹਨਾਂ ਨੂੰ ਫਾਂਸੀ ਦੇਣਾ

(੯) ਸ੍ਰ: ਭਗਤ ਸਿੰਘ ਪਾਰਟੀ ਦਾ ਕੈਮ ਹੋਣਾ ਅਤੇ ਉਹਨਾਂ ਦੇ ਬਰਖਲਾਫ ਹਕੂਮਤ ਦੀ ਕਾਰਰਵਾਈ। ੭ ਅਕਤੂਬਰ ੧੯੩੦ ਨੂੰ ਫੈਸਲਾ ਸੁਨਾਕੇ ੨੩ ਮਾਰਚ ੧੯੩੧ ਨੂੰ ਸ਼ਾਮ ਦੇ ਸਾਢੇ ੭ ਬਜੇ ਸ੍ਰ: ਭਗਤ ਸਿੰਘ ਰਾਜ ਗੁਰੂ ਅਤੇ ਸੁਖਦੇਵ ਨੂੰ ਫਾਂਸੀ ਦੇਣਾ॥

(੧੦) ੧੯੩੦ ਵਿਚ ਪਸ਼ਾਵਰ ਵਿਖੇ ਗੜ੍ਹਵਾਲੀ ਪਲਟਨ ਦੇ ਜਵਾਨਾਂ ਨੇ ਪਬਲਿਕ ਉਤੇ ਗੋਲੀ ਚਲੋਣ ਤੋਂ ਅਨਕਾਰ ਕਰਨੀ।

ਹਿੰਦੋਸਤਾਨ ਦੀਆਂ ਮਜ਼ਬੀ ਪਾਰਟੀਆਂ ਜਾਂ ਸਿਆਸੀ ਪਾਰਟੀਆਂ ਜੈਸਾ ਕਿ ਕਾਂਗਰਸ, ਮुਸਲਿਮ ਲੀਗ, ਅਕਾਲੀ ਪਾਰਟੀ, ਹਿੰਦੂ ਮਹਾਂ ਸਭਾ ਕਿਸੇ ਭੀ ਪਾਰਟੀ ਦੇ ਕਿਸੇ ਲੀਡਰ ਨੇ ਉਪਰ ਲਿਖਿਆਂ ਲੈਹਿਰਾਂ ਦੀ ਮਦੱਦ ਨਹੀਂ ਕੀਤੀ, ਬਲਕਿ ਹਕੂਮਤ ਦੇ ਨਾਲ ਮਿਲਕੇ ਹਰ ਇਕ ਲੈਹਿਰ ਨੂੰ ਖਤਮ ਕਰਾਉਣ ਦੀ ਕੋਸ਼ਿਸ਼ ਕੀਤੀ, ਕਾਂਗਰਸ ਦਾ ੧੯੩੯ ਵਿਚ ਅੰਗਰੇਜ਼ਾਂ ਦੇ ਹੱਕ ਵਿਚ ਬਿਆਨ ਦੇਣਾ, ਖਾਸ ਕਰ ਮਿ: ਗਾਂਧੀ ਤਾਂ ਸਿੱਖਾਂ ਦੀ ਤਾਕਤ ਨੂੰ ਕੁਚਲਨ ਦੀ ਸਿਰ ਤੋੜ ਕੋਸ਼ਿਸ਼ ਕਰਦਾ ਰਿਹਾ ਹੈ ਜਿਸ ਤਰਾਂ ਸਿੱਖਾਂ ਨੂੰ ਗੁਰੂ ਸਾਹਿਬ ਦਾ ਹੁਕਮ ਹੈ, ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜਸ਼ਤ॥
ਹਲਾਲ ਅਸਤ ਬੁਰਦਨ ਸ਼ਮਸ਼ੀਰ ਦਸਤ॥

ਪਰ ਮਿਃ ਗਾਂਧੀ ਦਾ ਪਰਾਪੇਗੰਡਾ ਇਸ ਦੇ ਬਰਖਲਾਫ ਹੈ ੧੯੩੬ ਵਿਚ

ਇਸ ਸ੍ਰੀ ਦਸ਼ਮੇਸ਼ ਜੀ ਨੂੰ ਇਕ ਭੁਲੜ ਦੇਸ਼ ਭਗਤ ਕਿਹਾ ਹੈ ਅਤੇ ਮਾਸਟਰ ਤਾਰਾ ਸਿੰਘ ਨੂੰ ਮਿ: ਗਾਂਦੀ ਨੇ ਸਾਫ ਕਿਹਾ ਸੀ ਚੂੰਕਿ ਤੁਸੀਂ ਲੋਗ ਕਿਰਪਾਨ ਉਤੇ ਇਤਕਾਦ ਰੱਖਦੇ ਹੋ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੈਰੋਕਾਰ ਹੋ ਤੁਹਾਡੇ ਲਈ ਕਾਂਗਰਸ ਵਿਚ ਕੋਈ ਥਾਂ ਨਹੀਂ। ਸ: ਜੋਧ ਸਿੰਘ ਦੀ ਮੌਜੂਦਗੀ ਵਿਚ ਦਿਲੀ ਵਿਖੇ ਸਿੱਖ ਪੰਥ ਨੂੰ ਗੈਰ ਮੁਸਨਫੀਅਨਾ ਮਜ਼ਾਕ ਕੀਤਾ।

ਐਹਮਦਾ ਅਬਾਦ ਵਿਖੇ ਸਿੱਖਾਂ ਵਲੋਂ ਹਿੰਦੂਆਂ ਨੂੰ ਮਦੱਦ ਦੇਣ ਬਾਰੇ ਮਿ: ਗਾਂਦੀ ਨੇ ਸਿੱਖਾਂ ਨੂੰ ਗੈਰ ਦਸਿਆ। ੧੯੪੬ ਮਿ: ਗਾਂਧੀ ਨੋਖਾਲੀ ਦੇ ਦੌਰੇ ਵਿਚ ਕੁਝ ਸਿੱਖਾਂ ਦੀਆਂ ਕਿਰਪਾਨਾਂ ਉਤਰਵਾਕੇ ਸਿੱਖ ਧਰਮ ਚਿਨ ਨੂੰ ਖਤਮ ਕਰਾਉਣ ਵਿਚ ਵਡੇ ਖੁਸ਼ ਹੋਏ, ੧੯੩੯ ਪੰ: ਨੈਹਿਰੂ ਜੀ ਨੇ ਇਟਲੀ ਦੇ ਡਿ: ਮਿਸੋਲੂਨੀ ਅਤੇ ਜਰਮਨੀ ਦੇ ਡਿ: ਹਿਟਲਰ ਨਾਲ ਮਿਲਨ ਤੋਂ ਇਨਕਾਰ ਤਾਕਿ ਗਵਰਮੈਂਟ ਬਰਤਾਨੀਆ ਨਰਾਜ਼ ਨਾ ਹੋ ਜਾਵੇ। ਸਾਰੇ ਹਿੰਦੂ ਪਰੈਸ ਨੇਤਾ ਜੀ ਦੀ ਤਾਰੀਫ ਕਰਦੇ ਅਜੇ ਤੱਕ ਥਕੇ ਨਹੀਂ ਹਨ ਪਰ ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਨਰਲ ਮੋਹਨ ਸਿੰਘ ਜੋ ਅਜ਼ਾਦ ਹਿੰਦ ਫੌਜ ਨੂੰ ਖੜਾ ਕਰਨ ਵਾਲੇ ਸੀ ਜਦੋਂ ਉਹ ਜਾਪਾਨ ਦੇ ਕੈਦੀ ਸੀ ਉਹਨਾਂ ਨੂੰ ਕੈਦ ਵਿਚੋਂ ਨਾ ਛੜਾਓਣਾ ਨੇਤਾ ਜੀ ਦੀ ਅਖਲਾਕੀ ਕਮਜ਼ੋਰੀ ਹੈ? ਅਤੇ ਹਿੰਦੂ ਪਰੈਸ ਨੇ ਅਜੇ ਤੱਕ ਜਨਰਲ ਮੋਹਣ ਸਿੰਘ ਦਾ ਜਿਕਰ ਤੱਕ ਨਹੀਂ ਕੀਤਾ ਜਦੋਂ ਕਿ ਆਜ਼ਾਦ ਹਿੰਦ ਫੌਜ ਵਿਚ ਸਿੱਖਾਂ ਦੀ ਗਿਣਤੀ ਸਭ ਤੋਂ ਵੱਧ ਸੀ। ੧੯੩੧ ਅਖਬਾਰ ਕਿਰਸਾਣ ਮਜ਼ਦੂਰ ਦਾ ਲੇਖ ਸੁਬਾਸ਼ ਚੰਦਰ ਬੋਸ ਦੀ ਹਿੰਦੋਸਤਾਨ ਨਾਲ ਗਦਾਰੀ।

ਅਕਾਲੀ ਲੀਡਰ ਮਾ: ਤਾਰਾ ਸਿੰਘ ਜਿਸ ਨੇ ਗੋਲ ਮੇਜ਼ ਕਾਨਫਰੰਸ ਵਿਚ ਸ਼ਾਮਲ ਹੋਣ ਦੀ ਖਾਤਰ ੧੯੩੧ ਵਿਚ ਸ: ਸੱਜਣ ਸਿੰਘ ਵਾਲਾ ਰੈਜ਼ੂਲੇਸ਼ਨ ਜੋ ਜਨਰਲ ਅਜਲਾਸ ਵਿਚ ਪਾਸ ਹੋ ਚੁਕਾ ਸੀ ਅਪਣੀ ਪ੍ਰਧਾਨਗੀ ਦੀ ਤਾਕਤ ਨਾਲ ਵਾਪਿਸ ਲੈ ਆਇਆ ਤੇ ਸਿੱਖ ਮਿਸ਼ਨ ਦੀ ਸ਼ਾਨ ਨੂੰ ਬਟਾ ਲਾਇਆ। ੧੯੪੦ ਵਿਚ ਰਾਵਲ ਪਿੰਡੀ ਵਿਖੇ ਗੁਰੂ ਗਰੰਥ ਸਾਹਿਬ ਦਾ ਕੂਕਿਆਂ ਨੇ ਇਕ ੨ ਪਤਰਾ ਕਰਕੇ ਪਾੜ ਦੇਣਾ ਪਰ ਮਾਸਟਰ ਜੀ ਨੇ ਅਪਣੇ ਪੰਥ ਦੀ ਖਾਤਰ ਕੋਈ ਕਾਰਰਵਾਈ ਨਹੀਂ ਕੀਤੀ ਬਲਕਿਸਾਰੀ ਕੌਮ ਦੀ ਅਵਾਜ਼ ਨੂੰ ਦਬਾ ਦਿਤਾਂ ਅਤੇ ਕੋਈ ਪਰਵਾਹ ਨਹੀਂ ਕੀਤੀ। ੨੯

ਦਸੰਬਰ ੧੯੩੬ ਨੂੰ ਲੁਦਿਹਾਣੇ ਵਿਖੇ ਜਦੋਂ ਗੁਰਦਵਾਰਾ ਗਊ ਘਾਟ ਦੇ ਦੀਵਾਨ ਸਜਿਆ ਹੋਇਆ ਸੀ ਇਕ ਪਾਸੇ ਅਖੰਡ ਪਾਠ ਅਤੇ ਦੂਜੇ ਪਾਸੇ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਤਾਂ ਮਾਸਟਰ ਤਾਰਾ ਸਿੰਘ ਜੀ ਸ: ਗੁਰਦਿਤ ਸਿੰਘ ਬਹਿਲੋਂ ਪੁਰੀ ਦੇ ਨਾਲ ਮੋਟਰ ਵਿਚ ਗੁਰਦਵਾਰਾ ਗਊ ਘਾਟ ਤੇ ਆਏ ਅਤੇ ਦਰਵਾਜ਼ੇ ਤੋਂ ਅੰਦਰ ਨਹੀਂ ਗਏ ਇਕ ਛੋਟੇ ਲੜਕੇ ਨੂੰ ਅੰਦਰ ਭੇਜਕੇ ਸ: ਰੂਪ ਸਿੰਘ ਨੂੰ ਬਾਹਰ ਸਦ ਲਇਆ ਆਪ ਨੇ ਮੋਟਰ ਵਿਚੋਂ ਨਿਕਲਨਾ ਅਤੇ ਗੁਰੂ ਮਹਾਰਾਜ ਅਗੇ ਸੀਸ ਨਿਵਾਉਣਾ ਭੀ ਪਸੰਦ ਨਾ ਕੀਤਾ ਉਥੋਂ ਹੀ ਵਾਪਸ ਮੁੜ ਗਏ।

ਵਾਧੂ ਦਿਲੀ ਖਿਆਲ ਕੀ ਫੋਲਣੇ ਨੇ ਤੱਕੋ ਰਤਾ ਇਤਹਾਸ ਦੀ ਗੱਲ ਵੱਲੇ।
ਜੀਹਨੂੰ ਭਰਮ ਪਾਯਾ ਕਿਸੇ ਬਾਦਸ਼ਾਹ ਨੂੰ ਉਹਨੇ ਵੇਖਿਆ ਨ ਰਤਾ ਛੱਲ ਵੱਲੇ।
ਦਿਤਾ ਹੁਕਮ ਮਾਰੋ ਏਹਨੂੰ ਇੱਟ ਪੱਥਰ ਕਰਨਾ ਧਿਆਨ ਨ ਏਸ ਦੀ ਗੱਲ ਵੱਲੇ।
ਡਰਕੇ ਬਾਦਸ਼ਾਹ ਤੋਂ ਮਿਤਰ ਹੋਏ ਵੇਖੋ ਸ਼ਿਬਲੀ ਮਾਰਿਆ ਫੁਲ ਅਟੱਲ ਵੱਲੇ।

## ਹਿੰਦੋਸਤਾਨ ਦੀਆਂ ਜੇਲਾਂ ਅਤੇ ਸਜ਼ਾ।

ਫਿਰੋਜ਼ਪੁਰ ਜੇਲ ੧੯੨੩ ਵਿਚ ਇਕ ਵਾਰ ਕੁਛ ਆਦਮੀਆਂ ਨੂੰ ਪੋਹ ਦੇ ਮਹੀਨੇ ੧੦ ਦਿਨ ਤੱਕ ਕਪੜਿਆਂ ਤੋਂ ਨੰਗੇ ਅਤੇ ਰੋਟੀ ਤੋਂ ਭੁਖੇ ਰਖਿਆ ਗਿਆ।

ਮੁਲਤਾਨ ਜੇਲ ਵਿਚ ੬੭ ਆਦਮੀ ਸਿਰਫ ਦੂਜੇ ਕੈਦੀਆਂ ਨੂੰ ਕੁਟਣ ਵਾਸਤੇ ਰਖਿਆ ਹੋਇਆ ਸੀ ਅਤੇ ਇਕ ਪਾਣੀ ਦੇ ੬ ਫੁਟ ਡੂੰਘੇ ਟੋਏ ਵਿਚ ਕੈਦੀ ਨੂੰ ਸੁਟ ਕੇ ਉਤੋਂ ਦੋ ਆਦਮੀ ੧੫ ਮਿੰਟ ਤੱਕ ਦਬਾ ਰੱਖਦੇ ਸੀ। ਲਾਹੌਰ ਜੇਲ ਦੀ ਬਾਬਤ ਬਾਬਾ ਮਦਨ ਸਿੰਘ ਗਾਗਾ ਨੇ ਦਸਿਆ ਹੈ ਕਿ ਜੇਲ ਦੀਆਂ ਬਹੁਤ ਸਾਰੀਆ ਕੋਠੜੀਆਂ ਨੇ ਕੈਦੀਆਂ ਨੂੰ ਬਹੁਤ ਜ਼ਿਆਦਾ ਕੁਟਣ ਦੀ ਵਜਾ ਨਾਲ ਮਰ ਜਾਣ ਤੋਂ ਬਾਅਦ ਕਬਰਸਤਾਨ ਦਾ ਕੰਮ ਦਿਤਾ ਹੈ. ਉਸ ਦੇ ਬਾਅਦ ਜੇਲ ਦੇ ਅਫਸਰਾਂ ਨੇ ਅਪਣੇ ਬਚਾਓ ਦੀ ਖਾਤਰ ਰਾਤ ਦੇ ਸਮੇਂ ਅਲਾਰਮ ਕਰ ਦੇਣਾ ਕਿ ਕੈਦੀ ਜੇਲ ਵਿਚੋਂ ਨੱਠ ਗਿਆ ਹੈ ਹੋਰ ਅਨੇਕ ਕਿਸਮ ਦੀਆਂ ਸਜਾਵਾਂ ਕੈਦੀਆਂ ਨੂੰ ਦਿਤੀਆਂ ਜਾਂਦੀਆਂ ਹਨ ਤਾ ਕਿ ਉਹਨਾਂ ਦੇ ਰਿਸ਼ਤੇਦਾਰ ਆਕੇ ਕੁਛ ਰਿਸ਼ਵਤ ਦੇਣ।

# ਜੰਗ ਕਿਸ ਤਰ੍ਹਾਂ ਜਿਤੀ ਗਈ।

ਜਰਮਨੀ ਔਰ ਜਾਪਾਨ ਦੀ ਕੁਲ ਅਬਾਦੀ ੧੭ ਕਰੋੜ ਦੇ ਲਗ ਭਗ ਹੈ ਉਨ੍ਹਾਂ ਦੇ ਮੁਕਾਬਲੇ ਵਿਚ ਬਾਕੀ ਸਾਰੇ ਮੁਲਕਾਂ ਦੀ ਆਬਾਦੀ ਡੇਢ ਅਰਬ ਦੇ ਲਗ ਭਗ ਹੈ, ਜੰਗ ਸ਼ੁਰੂ ਹੋਣ ਤੋਂ ਸਾਲ ਭਰ ਪੈਹਿਲਾਂ ਇਕ ਜਰਮਨ ਅਖਬਾਰ ਨੇ ਲਿਖਿਆ ਸੀ ਕਿ ਜਰਮਨੀ ਦਾ ਉਹੀ ਹਾਲ ਹੋਵੇਗਾ ਜੋ ੧੯੧੪ ਦੀ ਲੜਾਈ ਹੋਈ ਸੀ, ਹਿਟਲਰ ਦੀ ੧੯੪੫ ਦੀ ਅਪਣੀ ਤਕਦੀਰ ਵਿਚ ਦੀ ਇਹ ਚਾਰ ਸਵਾਲ ਹਾਰ ਜਾਣ ਵਾਲੇ ਸਨ ਜਿਹੜੇ ਕਿ ਇਕ ਜਰਮਨ ਅਖਬਾਰ ਨੇ ੧੯੩੮ ਵਿਚ ਕਹੇ।

(੧) ਖਾਸ ਕਰਕੇ ਅਟਿਸਟਮ ਬੰਬ।

(੨) ਰੂਸ ਵਲੋਂ ਜਾਪਾਨ ਨਾਲ ਧੋਖਾ।

(੩) ਜਰਮਨੀ ਅਤੇ ਜਾਪਾਨ ਦੇ ਬਰਖਿਲਾਫ ਬਾਕੀ ਸਾਰੇ ਮੁਲਕਾਂ ਦੀ ਏਕਤਾ।

(੪) ਚੀਨ ਔਰ ਜਾਪਾਨ ਦੀ ਲੜਾਈ ਜੋ ਕਿ ੧੯੩੭-੭ ਮਈ ਅਤੇ ਲੜਾਈ ਦਾ ਲੰਬਾ ਅਰਸਾ (੮ ਸਾਲ ਇਕ ਮਹੀਨਾ ੭ ਦਿਨ) ਦੂਜੀ ਆਲਮਗੀਰ ਜੰਗ ੧੯੩੯ ਤੋਂ ੧੯੪੫ ਤੱਕ ਜਾਰੀ ਰਹੀ ਇਸ ਸਮੇਂ ਵਿਚ ਨਾਜ਼ੀ ਫੌਜਾਂ ਦੀ ਨੀਚੇ ਲਿਖੇ ਮੁਲਕਾਂ ਉਤੇ ਚੜ੍ਹਾਈ ਹੋਈ ਤੇ ਕਬਜ਼ਾ ਕੀਤਾ।

(੧) ਆਸਟਰੀਆ ਮਾਰਚ ੧੯੩੮
(੨) ਜ਼ੈਕੋਸਲੋਵਾਕੀਆ ” ”
(੩) ਪੋਲੈਂਡ ਸਤੰਬਰ ”
(੪) ਡਨਮਾਰਕ ਅਪ੍ਰੈਲ ੧੯੪੦
(੫) ਨਾਰਵੇ ”
(੬) ਲਕਸਮ ਬਰਗ ਮਈ ”
(੭) ਨੀਦਰ ਲੈਂਡ ਮਈ ”
(੮) ਬਿਲਜੀਅਮ ਮਈ ੧੯੪੦
(੯) ਫਰਾਂਸ ਜੂਨ ੧੯੪੦
(੧੦) ਇੰਗਲੈਂਡ ਜੂਨ ੧੯੪੦ (ਕੇਵਲ ਹਵਾਈ ਹਮਲੇ)

(੧੧) ਹੰਗਰੀ ਨਵੰਬਰ ੧੯੪੦
(੧੨) ਰੂਮਾਨੀਆ ਨਵੰਬਰ ੧੯੪੦
(੧੩) ਬਲਗਾਰੀਆ ਮਾਰਚ ੧੯੪੧
(੧੪) ਯੋਗੋਸਲਾਵੀਆ ਅਪ੍ਰੈਲ ੧੯੪੧
(੧੫) ਯੂਨਾਨ ਤੇ ਕਰੇਟ ,,
(੧੬) ਰੂਸ ਜੂਨ ੧੯੪੧

## ਜੰਗ ਦਾ ਖਰਚਾ।

[੧] ਯੂਰਪ ਦੀ ਪੈਹਿਲੀ ਲੜਾਈ ਵਿਚ ਆਦਮੀ ਦੀ ਮੌਤ ਦਾ ਖਰਚ ਸਿਰਫ ੨ ਰੁਪੈ ਸੀ।

(੨) ਯੂਰਪ ਦੀ ੧੮੧੨ ਨਪੋਲੀਅਨ ਦੀ ਲੜਾਈ ਵਿਚ ੭੮੦੦)

(੩) ਯੂਰਪ ਦੀ ੧੯੧੪-੧੮ ਦੀ ਲੜਾਈ ਵਿਚ ੬੩੦੦੦)।

(੪) ਦੁਨੀਆ ਦੀ ਲੜਾਈ ੧੯੩੯-੪੫ ਦੀ ਲੜਾਈ ਵਿਚ ੧੫੦੦੦੦) ਅਤੇ ੧੯੧੪-੧੮ ਦੀ ਲੜਾਈ ਵਿਚ ਅੰਗਰੇਜ਼ੀ ਸਲਤਨਤ ਦੇ ਕੁਲ ੯੪੭੦੨੩ ਸਿਪਾਹੀ ਮਰੇ। ੧੯੩੯-੪੫ ਦੀ ਲੜਾਈ ਵਿਚ ੨੮ ਫਰਵਰੀ ੧੯੪੫ ਤੱਕ ੩੬੦੯੮੪ ਸਿਪਾਹੀ ਮਰੇ ਅਤੇ ੭੦੮੭੨ ਗੁਮ ਹੋਏ ਔਰ ੪੨੨੪੭੬ ਜ਼ਖਮੀ ਹੋਏ।

## ਰੂਸੀ ਹਕੂਮਤ।

ਮਿ: ਇਲਜਨ ਦੇ ਦਿਤੇ ਅੰਕੜਿਆਂ ਮੁਤਾਬਕ ਕਮਯੂਨਿਸਟ ਪਾਰਟੀ ਨੇ ੨੮ ਬਿਸ਼ਪਾਂ, ੧੨ ਹਜ਼ਾਰ ਧਰਮ ਪਰਚਾਰਕਾਂ, ੬ ਹਜ਼ਾਰ ਮਾਸਟਰਾਂ ਤੇ ਪਰੋਫੈਸਰਾਂ, ੮੮੦੦ ਡਾਕਟਰਾਂ, ੧੯੨੦੦੦ ਮਜ਼ਦੂਰਾਂ ੩੮੧੫੦੦੦ ਕਿਸਾਨਾਂ ਦੇ ਖੂਨ ਨਾਲ ਆਪਣਾ ਲਾਲ ਝੰਡਾ ਰੰਗਿਆ, ਮਿ: ਚੈਂਬਰ-ਲੇਨ ਦੀ ਲਿਖਤ ਅਨੁਸਾਰ ਸੰ: ੧੯੨੨ ਤੋਂ ੩੪ ਤੱਕ ੨੦ ਲੱਖ ਰੂਸੀ ਸਹਿਰੀਆਂ ਨੂੰ ਬਿਨਾ ਮੁਕੱਦਮਾਂ ਚਲਾਏ ਜੇਲਾਂ ਦੀਆਂ ਕਾਲ ਕੋਠੜੀਆਂ ਵਿਚ ਰਖਿਆ ਗਿਆ, ਇਸੇ ਤਰਾਂ ਲਾਲ ਝੰਡੇ ਦੇ ਜ਼ੋਰ ਨਾਲ ਮਜ਼ਦੂਰਾਂ ਦੀ ਹਕੂਮਤ ਦੇ ਪੜਦੇ ਵਿਚ ਕਮਯੂਨਿਸਟ ਪਾਰਟੀ ਕਾਮਯਾਬ ਹੋ ਗਈ, ਕਿਹਾ ਜਾਂਦਾ ਹੈ ਕਿ ਇਸ ਪਾਰਟੀ ਦੇ ਮੈਂਬਰ ਮਜ਼ਦੂਰਾਂ ਵਲੋਂ ਹੀ ਚੁਣੇ ਜਾਂਦੇ ਹਨ, ਇਹ ਠੀਕ ਹੈ

ਪਰ ਉਥੇ ਹੋਰ ਹੋ ਭੀ ਕੀ ਸਕਦਾ ਹੈ ਜਦੋਂ ਕਿ ਸਰਕਾਰੀ ਕਾਨੂੰਨ ਅਨੁਸਾਰ ਹੋਰ ਕੋਈ ਪਾਰਟੀ ਹੀ ਨਹੀਂ ਬਣਨ ਦਿਤੀ ਜਾਂਦੀ ਕਮਯੂਨਿਸਟ ਪਾਰਟੀ ਨੂੰ ਹੀ ਉਮੀਦਵਾਰ ਖੜੇ ਕਰਨ ਦਾ ਅਧਿਕਾਰ ਹੈ, ਪੰਚੈਤੀ ਵੀਚਾਰਾਂ ਅਨੁਸਾਰ ਲੋਕ ਰਾਏ ਕੋਈ ਪੁਛ ਨਹੀਂ ਕੋਈ ਮਨੁਖ ਹਕੂਮਤ ਤੇ ਨੁਕਤਾ ਚੀਨੀ ਨਹੀਂ ਕਰ ਸਕਦਾ, ਜਿਸ ੨ ਵੀ ਪਾਰਟੀ ਨੇ ਵਿਰੋਧਤਾ ਕੀਤੀ ਉਨਹਾਂ ਨੂੰ ਸਟਾਲਨ ਨੇ ਭਾਵੇਂ ਉਹ ਲੈਨਨ ਦੇ ਨਜ਼ਦੀਕੀ ਸਾਥੀਆਂ ਵਿਚੋਂ ਭੀ ਸਨ, ਫਿਰ ਭੀ ਸਮੀਰਫੋ, ਜੇਨਿਵਿਵ, ਬੁਖਾਰਨ, ਕਾਮੀਨੀਫ ਟਰਾਟਸਕੀ ਵਰਗੀਆਂ ਯੋਗ ਹਸਤੀਆਂ ਨੂੰ ਮਾਰਨ ਵਲੋਂ ਦਰੇਗ ਨਾ ਕੀਤਾ, ਆਦਮੀ ਨੂੰ ਗੋਲੀ ਨਾਲ ਮਾਰ ਦੇਣਾ ਇਸ ਰਾਜ ਬਣਤਰ ਦਾ ਵੱਡਾ ਸਾਧਨ ਹੈ ਕਿਸੇ ਆਦਮੀ ਨੂੰ ਲਿਖਣ ਯਾ ਬੋਲਣ ਦੀ ਖੁਲ੍ਹ ਨਹੀਂ ਚੂੰਕਿ ਰੇਡਿਓ, ਪਰੈਸ ਤੇ ਸਰਕਾਰੀ ਕਬਜ਼ਾ ਹੈ ਜੋ ਕੁਝ ਪਾਰਟੀ ਨੂੰ ਮਨਜ਼ੂਰ ਹੁੰਦਾ ਹੈ ਉਹ ਕੁਝ ਹੀ ਪ੍ਰਕਾਸ਼ਤ ਕੀਤਾ ਜਾਂਦਾ ਹੈ ਤੇ ਪਲੇਟ ਫਾਰਮ ਤੇ ਪ੍ਰਚਾਰਿਆ ਜਾਂਦਾ ਹੈ ਅਜੇਹੀ ਦਿਸ਼ਾ ਵਿਚ ਕਿਸੇ ਭੀ ਆਦਮੀ ਦਾ ਇਸ ਨਜ਼ਾਮ ਵਿਰੁਧ ਕੁਝ ਭੀ ਸੋਚਣਾ ਕਾਨੂੰਨਨ ਜੁਰਮ ਸਮਝਿਆ ਜਾਂਦਾ ਹੈ ਜਦੋਂ ਕਿ ਬਾਕੀ ਦੇ ਸੁਤੰਤਰ ਤੇ ਸੱਭਯ ਦੇਸ਼ਾਂ ਵਿਚ ਅਜੇਹਾ ਕਰਨਾ ਇਕ ਆਮ ਗੱਲ ਹੈ ਤੇ ਹਕੂਮਤ ਸਗੋਂ ਇਸ ਨੂੰ ਗਲਤੀਆਂ ਠੀਕ ਕਰਨ ਦਾ ਇਕ ਯੋਗ ਸਾਧਨ ਸਮਝਦੀ ਹੈ ਇਸ ਰਾਜ ਪ੍ਰਬੰਧ ਨੂੰ ਆਮ ਜਨਤਾ ਦਾ ਰਾਜ ਕਹਿਣਾ ਵਾਜਬ ਨਹੀਂ ਜਾਪਦਾ. ਇਹ ਤਾਂ ਇਕ ਤਰਾਂ ਨੌਕਰ ਸ਼ਾਹੀ ਦਾ ਪਰਗਟ ਰੂਪ ਹੈ ਜੋ ਕਿ ਮਜ਼ਦੂਰਾਂ ਦੀ ਹਕੂਮਤ ਦੇ ਪੜਦੇ ਹੇਠ ਡਿਕਟੇਟਰਾਨਾ ਰਾਜ ਕਰ ਰਹੀ ਹੈ. ਹਿੰਦੁਸਤਾਨ ਨੂੰ ਅਜੇਹੇ ਰੂਸੀ ਰਾਜ ਪ੍ਰਬੰਧ ਦੀ ਨਕਲ ਕਰਨ ਵਿਚ ਸੋਚ ਤੋਂ ਕੰਮ ਲੈਣਾ ਪਵੇਗਾ। ਇਕ ਗੱਲ ਹੋਰ ਇਸ ਰਾਜ ਪ੍ਰਬੰਧ ਵਿਚ ਜੋ ਆਰਥਿਕ ਸਮਤਾ ਦਾ ਨਾਅਰਾ ਮਾਰਿਆ ਜਾਂਦਾ ਹੈ ਕਿ ਮਜ਼ਦੂਰ ਤੇ ਵੱਡੇ ਅਫਸਰ ਆਪਣਾ ਜੀਵਨ ਪਿਆਰ ਬਰਾਬਰ ਦੇਖ ਰਹੇ ਹਨ ਕੋਈ ਫਰਕ ਨਹੀਂ। ਇਹ ਵੀ ਨਿਰਾ ਪਰਾਪੇਗੰਡਾ ਹੀ ਹੈ ਜਿਥੇ ਆਮ ਕਿਰਤੀ ਦੀ ਮਾਹਵਾਰੀ ਔਸਤ ੧੫੦ ਰੂਬਲ ਹੈ ਉਥੇ ਇੰਜਨੀਅਰ ਵਗੈਰਾ ਵੱਡੇ ਅਫਸਰ ੮੬੦੦ ਰੂਬਲ ਲੈਂਦੇ ਹਨ ਯਾਨੀ ੫੭ ਗੁਣਾ ਜ਼ਿਆਦਾ, ਇਸ ਨਾਲ ਉਹ ਨੌਕਰ ਤੇ ਪ੍ਰਾਈਵੇਟ ਕਾਰਾਂ ਰੱਖਦੇ ਹਨ, ਐਸ਼ਾ ਲੁਟਦੇ ਹਨ ਤੇ ਬਚਦਾ ਰੁਪਿਆ ੭ ਫੀ ਸਦੀ ਸੂਦ ਤੇ ਬੈਂਕਾਂ ਵਿਚ ਜਮਾਂ

ਅਰ ਦਿੰਦੇ ਹਨ, ਅਗਰ ਅਸੀਂ ਹੋਰ ਦੇਸ਼ਾਂ ਨਾਲ ਮੁਕਾਬਲਾ ਕਰਕੇ ਵੀ ਦੇਖੀਏ ਫਿਰ ਵੀ ਰੂਸ ਦਾ ਸਰਮਾਏਦਾਰੀ ਪੱਖ ਭਾਰੀ ਸਾਬਤ ਹੋਵੇਗਾ, ਇੰਗਲੈਂਡ ਵਿਚ ਵਜ਼ੀਰ ਭੰਗੀ ਤੋਂ ੩੫ ਗੁਣਾਂ ਵੱਧ ਤਨਖਾਹ ਲੈਂਦਾ ਹੈ। ਸਵੀਡਨ ਤੇ ਡਨਮਾਰਕ ਵਿਚ ੬ ਗੁਣਾਂ ਵੱਧ। ਪਰ ਰੂਸ ਵਿਚ ੫੭ ਗੁਣਾਂ ਇੰਜਨੀਅਰ ਹੀ ਲੈਂਦੇ ਹਨ ਬਾਕੀ ਵਜ਼ੀਰਾਂ ਤੇ ਫੌਜੀ ਅਫਸਰਾਂ ਦੇ ਅੰਕੜੇ ਰੂਸੀ ਸਰਕਾਰ ਪ੍ਰਕਾਸ਼ਤ ਹੀ ਨਹੀਂ ਕਰਦੀ ਸ਼ਾਇਦ ਇਸ ਤੋਂ ਵੀ ਜ਼ਿਆਦਾ ਹੋਣ, ਵਰਤਮਾਨ ਨੇਤਾ ਸਟਾਲਨ ਦਾ ਧਰਮ ਬਾਬਤ ਵਿਚਾਰ ਹੈ ਕਿ ਪਾਰਟੀ ਧਰਮ ਬਾਬਤ ਨਿਰਪਖਤਾ ਤੋਂ ਕੰਮ ਨਹੀਂ ਲੈ ਸਕਦੀ ਧਰਮ ਵਿਰੁਧ ਪਰਚਾਰ ਕਰਨਾ ਜ਼ਰੂਰੀ ਹੈ ਚੂੰਕਿ ਹਰ ਧਰਮ ਅਵਿਗਿਆਨਕ ਹੁੰਦਾ ਹੈ ਕੋਈ ਧਾਰਮਕ ਆਦਮੀਂ ਕਮਊਨਿਸਟ ਪਾਰਟੀ ਦਾ ਮੈਂਬਰ ਨਹੀਂ ਬਣ ਸਕਦਾ ਮਾਰਕਸ ਦੇ ਇਹ ਸ਼ਬਦ ਜੋ ਵੀ ਮੇਰਾ ਸਾਥੀ ਧਰਮ ਨੂੰ ਵਹਿਮ ਤੋਂ ਵੱਧ ਮਨੇਗਾ ਉਸ ਨੂੰ ਪਾਰਟੀ ਵਿਚੋਂ ਕੱਢ ਦਿਤਾ ਜਾਵੇਗਾ। ਫੈਸਲੇ ਦੇ ਲਫਜ਼ ਹਨ ਇਸੇ ਤਰਾਂ ਰੱਬ ਵਿਚ ਵਿਸ਼ਵਾਸ਼ ਰੱਖਣਾ ਪਾਰਟੀ ਨਾਲ ਗ਼ਦਾਰੀ ਕਰਨ ਬਰਾਬਰ ਸਮਝਿਆ ਜਾਂਦਾ ਹੈ। ਰੂਸ ਵਿਚ ਗਿਰਜਿਆਂ ਪਾਦਰੀਆਂ ਧਰਮ ਪੁਸਤਕਾਂ ਤੇ ਧਾਰਮਕ ਜਥੇਬੰਦੀਆਂ ਦਾ ਜੋ ਹਾਲ ਹੋਇਆ ਇਹ ਇਕ ਖੂਨੀ ਕਾਂਡ ਹੈ, ਹਕੂਮਤ ਵਲੋਂ ਬਾਕਾਇਦਾ ਧਰਮ ਵਿਰੋਧੀ ਸਭਾ ਬਣਾਈਆਂ ਗਈਆਂ। ੧੯੩੪ ਵਿਚ ਇਸ ਦੇ ੫੫ ਲੱਖ ਮੈਂਬਰ ਬਣੇ। ਇਸੇ ਤਰਾਂ ਧਰਮ ਦੇ ਖਿਲਾਫ ਮਜ਼ਬੂਤ ਜਥੇਬੰਦੀ ਕਾਇਮ ਕਰਕੇ ਕਾਲੀਨਨ ਦੇ ਲਫਜ਼ਾਂ ਵਿਚ ਮਾਦਾ ਪਰਸਤੀ ਦੀ ਧਰਮ ਵਿਰੁਧ ਫਿਲਸਫੀ ਨੂੰ ਹਰਾਨੀਅਤ ਦੀ ਗੱਦੀ ਤੇ ਬਠਾਉਣ ਦਾ ਸਿਰ ਤੋੜ ਯਤਨ ਕੀਤਾ ਗਿਆ, ੧੯੩੬ ਤੱਕ ਇਸ ਜਥੇ ਨੇ ੪੨੮੦੦ ਧਰਮ ਪਰਚਾਰਕਾਂ ਦੇ ਖੂਨ ਨਾਲ ਹੱਥ ਰੰਗੇ ਤੇ ੮੦੦ ਪਾਦਰੀਆਂ ਨੂੰ ਕੈਦੀ ਬਣਾਇਆ ਗਿਆ ਇਸੇ ਤਰਾਂ ੧੯੩੭ ਵਿਚ ੧੯੦੦ ਧਰਮ ਅਸਥਾਨਾਂ ਨੂੰ ਇਸ ਲਈ ਜਿੰਦਰੇ ਮਾਰ ਦਿਤੇ ਕਿ ਉਹ ਟੈਕਸ ਨਹੀਂ ਦੇ ਰਹੇ ਹਨ ਅਜੇਹੀ ਧਰਮ ਵਿਰੁਧ ਲੈਹਿਰ ਰੂਸ ਵਿਚ ਕਿਉਂ ਚਲਾਈ ਗਈ। ਧਰਮ ਨੂੰ ਅਫੀਮ ਕਿਉਂ ਕਿਹਾ ਗਿਆ ? ਇਸ ਦਾ ਕਾਰਨ ਇਹ ਦਸਿਆ ਜਾਂਦਾ ਹੈ ਕਿ ਧਰਮ ਸਰਮਾਏਦਾਰੀ ਦਾ ਏਜੰਟ ਹੈ ਇਸ ਲਈ ਇਸ ਨੂੰ ਜੜੋਂ ਉਖੇੜ ਸੁਟਣਾ ਹੀ ਵਾਜਿਬ ਹੈ, ਇਹ ਗੱਲ ਕਿਸੇ ਵੀ ਧਰਮ

ਦੇ ਮੰਬੰਧ ਵਿਚ ਨਹੀਂ ਕਹੀ ਜਾ ਸਕਦੀ ਚੂੰਕਿ ਹਰ ਧਰਮ ਦਾ ਉਪਦੇਸ਼ ਮਾਇਆਬਾਦ ਨੂੰ ਛੱਡਕੇ ਈਸ਼ਵਰ ਵਿਚ ਜੁੜ ਜਾਣ ਦਾ ਹੈ ਇਸ ਗੱਲ ਤੋਂ ਭੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜ਼ਾਰਸ਼ਾਹੀ ਦੇ ਜ਼ਮਾਨੇ ਵਿਚ ਅਮੂਮਨ ਈਸਾਈ ਪਾਦਰੀ ਹਕੂਮਤ ਦੇ ਹੀ ਪਿਠੂ ਹੋ ਗਏ ਸਨ ਤੇ ਦਸ ਦਸ ਵੀਹ ਵੀਹ ਰੁਪੈ ਨੂੰ ਸੁਰਗਾਂ ਦੇ ਟਿਕਟ (ਮੁਆਫ਼ੀ ਨਾਮਾ) ਵੇਚਦੇ ਫਿਰਦੇ ਸਨ, ਪਰ ਅਸੀਂ ਇਹਨਾਂ ਧਰਮ ਦੇ ਪਰਦੇ ਵਿਚ ਛੁਪਕੇ ਪਾਪ ਕਰਨ ਵਾਲਿਆਂ ਪਾਖੰਡੀਆਂ ਨੂੰ ਧਰਮੀ ਨਹੀਂ ਕਹਿ ਸਕਦੇ ਚੂੰਕਿ ਉਹ ਟੱਟੀ ਉਹਲੇ ਸ਼ਿਕਾਰ ਖੇਡ ਰਹੇ ਸਨ, ਪਰ ਅਜੇਹੇ ਨਕਲੀ ਧਰਮੀਆਂ ਨੂੰ ਤੱਕਕੇ ਧਰਮ ਵਿਰੁਧ ਜਹਾਦ ਖੜਾ ਕਰ ਦੇਣਾ ਉਸੇ ਤਰਾਂ ਦਾ ਹੀ ਪਾਗਲਪਨ ਹੈ ਜਿਵੇਂ ਕੋਈ ਅੰਗੂਰੀ ਸ਼ਰਾਬ ਦੇ ਮੰਦੇ ਨਤੀਜੇ ਸੁਣਕੇ ਅੰਗੂਰਾਂ ਦੇ ਬਾਗ਼ ਪੁਟਣ ਦਾ ਹੀ ਫ਼ੈਸਲਾ ਕਰ ਲਵੇ, ਰੂਸ ਦਾ ਧਰਮ ਵਿਰੁਧ ਜਹਾਦ ਕੇਵਲ ਪਾਖੰਡੀ ਪਾਦਰੀਆਂ ਦੇ ਅਧਰਮੀ ਜੀਵਨ ਦਾ ਹੀ ਪ੍ਰਤਿ ਕਰਮ ਨਹੀਂ ਬਲਕਿ ਇਹ ਮਾਦਾ ਪ੍ਰਸਤੀ ਯੁਗ ਦਾ ਵੱਡਾ ਸਪੁੱਤਰ ਹੈ ਜਿਸ ਨੇ ਹਰ ਥਾਂ ਧਰਮ ਵਿਰੁਧ ਅੰਦਲਨ ਖੜਾ ਕੀਤਾ ਹੋਇਆ ਹੈ ਸਿੱਖ ਨੌਜਵਾਨਾਂ ਨੂੰ ਇਸ ਅੰਦਲਨ ਵਿਚ ਸੋਚਕੇ ਸ਼ਾਮਲ ਹੋਣਾ ਚਾਹੀਦਾ ਹੈ ਚੂੰਕਿ ਸਿੱਖ ਧਰਮ ਤੇ ਸਟਾਲਨ ਦੇ ਅਵਿਗਿਆਨਤਾ ਦਾ ਦੋਸ਼ ਨਹੀਂ ਲਾਇਆ ਜਾ ਸਕਦਾ ਤੇ ਨਾ ਹੀ ਇਸ ਨੂੰ ਅਫ਼ੀਮ ਕਿਹਾ ਜਾ ਸਕਦਾ ਹੈ ਚੂੰਕਿ ਸਿੱਖੀ ਦਾ ਬੁਨਿਆਦੀ ਅਸੂਲ ਮਨ ਨੀਵਾਂ ਤੇ ਮਤ ਨੂੰ ਉਚਾ ਰੱਖਣਾ ਹੈ।

ਪਿੰਡ ਘਲੋਟੀ ਤਹਿਸੀਲ ਪੈਲ ਪਟਿਆਲਾ ਸਟੇਟ ਵਿਖੇ ਇਕ ਗੁਰਦਵਾਰਾ ਹੈ ਜੋ ੨੧ ਭਾਦੋਂ ੧੯੮੪ ਤੱਕ ਉਦਾਸੀ ਮਹੰਤ ਦੇ ਕਬਜ਼ੇ ਵਿਚ ਸੀ ਪਰ ੨੨ ਭਾਦੋਂ ੧੯੮੪ ਨੂੰ ਮਹੰਤ ਨੂੰ ਗੁਜ਼ਾਰਾ ਦੇਕੇ ਪਿੰਡ ਵਲੋਂ ਕਮੇਟੀ ਬਣਾਈ ਗਈ ਜਿਸ ਨੂੰ ਡਿਹਉਡੀ ਮਹਲੇ ਨੇ ਮਨਜ਼ੂਰ ਕੀਤਾ ਹੈ ਹੁਣ ੧੯ ਸਾਲ ਸਤ ਮਹੀਨੇ ਤੋਂ ਬਾਅਦ ਇਸ ਗੁਰਦਵਾਰੇ ਦੀ ਮਲਕੀਅਤ ਦਾ ਹੁਕਮ ਬਗੈਰ ਪਿੰਡ ਦੀ ਰਾਏ ਤੋਂ ਇਕ ਸਾਦ ਦੇ ਨਾਓਂ ਹੋ ਚੁਕਾ ਹੈ ( ਸਿੱਖ ਰਿਆਸਤ ਅਤੇ ਗੁਰੂ ਘਰ )

ਅਕਾਲੀ ਲੈਹਿਰ ੧੯੮੫ ਪਿੰਡ ਘਲੋਟੀ ਦੇ ਚਾਰ ਨੰਬਰਦਾਰ ੧੧ ਮਾਘ ਨੂੰ ਨਾਜ਼ਮ ਬਸੀ ਨੇ ਤੋੜ ਦਿਤੇ ਅਤੇ ਉਹਨਾਂ ਦੀ ਜਗਾ ਚਾਰ ਹੋਰ

ਨੰਬਰਦਾਰ ਬਣਾਏ ਗਏ ਜਿਨਹਾਂ ਦੀ ਸਫਾਰਸ਼ ਇਲਾਕੇ ਦੇ ਛੋਟੇ ਅਫਸਰ ਤੋਂ ਲੈਕੇ ਬੜੇ ਅਫਸਰਾਂ ਤੱਕ ਕੀਤੀ ਉਹਨਾਂ ਨੂੰ ਖੁਦ ਮਹਾਰਾਜ ਸਾਹਿਬ ਪਟਿਆਲਾ ਨੇ ੧੦ ਭਾਦੋਂ ੧੯੯੬ ਨੂੰ ਤਾਂ ਜ਼ਿੰਦਗੀ ਪਕੇ ਨੰਬਰਦਾਰ ਮਨਜ਼ੂਰ ਕੀਤਾ ਪਰ ੫ ਅਸੂ ੧੯੯੬ ਨੂੰ ਸ੍ਰ: ਹਰਬੰਸ ਸਿੰਘ ਦੀਵਾਨ ਨੇ ਇਹਨਾਂ ਨੂੰ ਤੋੜਕੇ ਫਿਰ ਪਰਾਣੇ ਨੰਬਰਦਾਰਾਂ ਨੂੰ ਪਕੇ ਬਣਾ ਦਿਤਾ (ਮਹਾਰਾਜ ਸਾਹਿਬ ਦਾ ਹੁਕਮ ਕੀ ਮਨਿਆ ਜਾਵੇ)।

(੧) ਮੈਨੂੰ ੯ ਮਾਘ ੧੯੯੫ ਵਿਚ ਰਾਤ ਦੇ ਕਰੀਬਨ ਦੋ ਬਜੇ ਗਿਰਫਤਾਰ ਕੀਤਾ ਗਿਆ ੧੧ ਮਾਘ ਨੂੰ ਸਾਰੀ ਜਾਇਦਾਦ ਜ਼ਬਤ ਕਰਕੇ ਮੇਰੇ ਘਰ ਉਤੇ ਪੈਹਿਰਾ ਲਾ ਦਿਤਾ। ਜੇਠ ੧੯੯੬ ਵਿਚ ਮੈਨੂੰ ੧ ਸਾਲ ਦੀ ਕੈਦ ੩੦੦ ਰੁਪਏ ਜੁਰਮਾਨਾ ਦੀ ਸਜਾ ਕੀਤੀ ਪਰ ੧੦ ਭਾਦੋਂ ੧੯੯੬ ਨੂੰ ਬਿਨਾ ਕਿਸੇ ਅਪੀਲ ਦੇ ਮੈਨੂੰ ਛੱਡ ਦਿਤਾ ਅਤੇ ਜੁਰਮਾਨਾ ਵਾਪਸ ਨਹੀਂ ਕੀਤਾ

(੨) ੩੦ ਜੇਠ ੨੦੦੨ ਨੂੰ ਮੇਰੇ ਉਤੇ ਡੀਫੈਂਸ ਆਫ ਇੰਡੀਆ ਦੇ ਮੂਜਬ ਸਰਕਾਰ ਦੇ ਬਰਖਿਲਾਫ ਬੋਲਣ ਮੁਕੱਦਮਾਂ ਚਲਾਇਆ ਗਿਆ ਇਸ ਵਿਚੋਂ ਭੀ ਮੈਨੂੰ ਬਰੀ ਕੀਤਾ ਗਿਆ।

(੩) ੩੦ ਫੱਗਣ ੨੦੦੩ ਨੂੰ ਬਾਬਤ ਕਬਜ਼ਾ ਡੇਰਾ ਘਲੋਟੀ ਇਸ ਵਿਚ ਮੇਰੇ ਉਤੇ ਮੁਕੱਦਮਾਂ ਚਲਾਇਆ ਗਿਆ ਅਤੇ ਮੈਂ ਹੁਣ ਤੱਕ ਜ਼ਮਾਨਤ ਉਤੇ ਹਾਂ। (੪) ਮੈਨੂੰ ਇਕ ਵਾਰ ਪੁਲਸ ਜਰਨੈਲ ਦੇ ਦਫਤ੍ਰ ਵਿਚ ਜਾਣ ਤੋਂ ਪਤਾ ਲਗਾ ਹੈ ਕਿ ਮੇਰੀ ਸ਼ੀਟ ਰੋਲ ਬਣਾਈ ਗਈ ਹੈ ਜਿਸ ਵਿਚ ਲਿਖਿਆ ਹੈ ਕਿ ਇਹ ਆਦਮੀ ਸਰਕਾਰ ਵਾਸਤੇ ਖਤਰਨਾਕ ਹੈ। ਮੈਨੂੰ ਫੌਜੀ ਨੌਕਰੀ ਛੱਡਣ ਤੋਂ ਬਾਅਦ ਬਹੁਤ ਅੱਛੇ ਸਰਟੀਫੀਕੇਟ ਮਿਲਿਆ ਹੈ ਅਤੇ ਦੋ ਤਖਮੇਂ ਭੀ ਮਿਲੇ ਹਨ ਇਕ ਬਾਰ ਮੈਨੂੰ ਡਿਪਟੀ ਕਮਿਸ਼ਨਰ ਫਿਰੋਜ਼ਪੁਰ ਦੇ ਪੇਸ਼ ਹੋਣ ਦਾ ਮੌਕਾ ਮਿਲਿਆ ਉਹਨਾਂ ਨੇ ਮੈਨੂੰ ਅਪਣੇ ਹੁਕਮ ਵਿਚ ਸ੍ਰ: ਖਜਾਨ ਸਿੰਘ ਰਈਸ ਲਿਖਿਆ ਹੈ ਜਿਸ ਵੇਲੇ ਮੁਕਤਸਰ ਤੋਂ ਗਰਿਫਤਾਰ ਕਰਕੇ ਡੇਢ ਸਾਲ ਦੀ ਸਜਾ ਦਿਤੀ ਗਈ ਪਰ ਰਿਆਸਤ ਦੀ ਪੁਲਸ ਵਲੋਂ ਜੋ ਸਲੂਕ ਮੇਰੇ ਨਾਲ ਮਾਘ ੧੯੯੫ ਅਤੇ ਅਸੂ ੨੦੦੨ ਨੂੰ ਕੀਤਾ ਹੈ ਬਿਆਨ ਤੋਂ ਬਾਹਰ ਹੈ (ਸਿੱਖ ਰਿਆਸਤ ਅਤੇ ਪਰਜਾ ਨਾਲ ਸਲੂਕ)

ਖਜਾਨ ਸਿੰਘ ਘਲੋਟੀ, ਰਿਆਸਤ ਪਟਿਆਲਾ।

# ਦਸਾਂ ਸਤਿਗੁਰੂਆਂ ਦੇ ਜੀਵਨ ਸਬੰਧੀ ਕੁਝ ਜ਼ਰੂਰੀ ਗਲਾਂ।

( ਵਲੋਂ ਗਿਆਨੀ ਲਾਲ ਸਿੰਘ ਜੀ ਸਮੁੰਦਰੀ )

| ਨਾਮ | ਸ੍ਰੀ ਗੁਰੂ ਨਾਨਕ ਦੇਵ ਜੀ | ਸ੍ਰੀ ਗੁਰੂ ਅੰਗਦ ਦੇਵ ਜੀ | ਸ੍ਰੀ ਗੁਰੂ ਅਮਰਦਾਸ ਜੀ | ਸ੍ਰੀ ਗੁਰੂ ਰਾਮ ਦਾਸ ਜੀ | ਸ੍ਰੀ ਗੁਰੂ ਅਰਜਨਦੇਵ ਜੀ | ਸ੍ਰੀ ਗੁਰੂ ਹਰਗੋਬਿੰਦ ਜੀ | ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ਸ੍ਰੀ ਗੁਰੂ ਹਰਕ੍ਰਿਸ਼ਨ ਸਾਹਿਬ ਜੀ | ਸ੍ਰੀ ਗੁਰੂ ਤੇਗ ਬਹਾਦਰ ਜੀ | ਸ੍ਰੀ ਗੁਰੂ ਗੋਬਿੰਦ ਸਿੰਘ ਜੀ |
|---|---|---|---|---|---|---|---|---|---|---|
| ਅਵਤਾਰ ਧਾਰਨ ਦਾ ਦਿਨ | ਕਤਕ ਸੁਦੀ ੩ ਬਿ: ੧੫੨੬ | ਵਿਸਾਖ ਸੁਦੀ ੧ ਬਿ: ੧੫੬੧ | ਵਿਸਾਖ ਵਦੀ ੧੪ ਬਿ: ੧੫੨੬ | ਕਤਕ ਵਦੀ ੨ ਬਿ: ੧੫੯੧ | ਵਿਸਾਖ ਵਦੀ ੨ ਬਿ: ੧੬੨੦ | ਹਾੜ ਵਦੀ ਪਹਿਲੀ ਬਿ: ੧੬੫੨ | ਮਾਘ ਸੁਦੀ ੧੩ ਬਿ: ੧੬੮੭ | ਸਾਵਨ ਵਦੀ ੯ ਬਿ: ੧੭੧੩ | ਵਿਸਾਖ ਵਦੀ ੫ ਬਿ: ੧੬੭੮ | ਪੋਹ ਸੁਦੀ ੭ ਬਿ: ੧੭੨੩ |
| ਪ੍ਰਗਟ ਹੋਣ ਦੀ ਥਾਂ | ਨਨਕਾਣਾ ਸਾਹਿਬ | ਮਤੇ ਦੀ ਸਰਾਂ | ਬਾਸਰ ਕੇ | ਚੂਨੇ ਮੰਡੀ ਲਹੌਰ | ਗੋਇੰਦਵਾਲ | ਵਡਾਲੀ | ਕੀਰਤਪੁਰ | ਕੀਰਤਪੁਰ | ਅੰਮ੍ਰਿਤਸਰ | ਪਟਨਾ ਬੰਗਾਲ |
| ਗਦੀ ਤੇ ਬੈਠਣਾ | ਅਰੰਭ ਤੋਂ | ਅਸੂ ਵਦੀ ੫ ਬਿ: ੧੫੯੬ | ਚੇਤ ਸੁਦੀ ੧ ਬਿ: ੧੬੦੯ | ਭਾਦਰੋਂ ਸੁਦੀ ੧੩ ਬਿ: ੧੬੩੧ | ਭਾਦਰੋਂ ਸੁਦੀ ੨ ਬਿ: ੧੧੬੮ | ਜੇਠ ਵਦੀ ੮ ਬਿ: ੧੬੩੩ | ਚੇਤਰ ਵਦੀ ੧੩ ਬਿ: ੧੭੦੧ | ਕਤਕ ਵਦੀ ੮ ਬਿ: ੧੭੧੮ | ਚੇਤਰ ਵਦੀ ੧੪ ਬਿ: ੧੭੨੧ | ਮੱਘਰ ਸੁਦੀ ੩ ਬਿ: ੧੭੩੬ |
| ਥਾਂ ਗੱ:ਨਸ਼ੀਨੀ | ਨਨਕਾਣਾ ਸਾ: | ਕਰਤਾਰ ਪੁਰ | ਖੰਡੂਰ ਸਾਹਿਬ | ਗੋਇੰਦ ਵਾਲ | ਗੋਇੰਦ ਵਾਲ | ਅਕਾਲ ਤਖਤ | ਕੀਰਤ ਪੁਰ | ਕੀਰਤ ਪੁਰ | ਬਕਾਲੇ | ਅਨੰਦ ਪੁਰ |
| ਪਿਤਾ | ਕਾਲੂ ਜੀ | ਫੇਰੂ ਜੀ | ਤੇਜ ਭਾਨ ਜੀ | ਹਰੀ ਦਾਸ ਜੀ | ਗੁਰੂ ਰਾਮਦਾਸ ਜੀ | ਗੁਰੂ ਅਰਜਨ ਦੇਵ ਜੀ | ਗੁਰੂਦਿਤਾ ਜੀ | ਗੁਰੂ ਹਰਿਰਾਇ ਜੀ | ਗੁਰੂ ਹਰਗੋਬਿੰਦ ਜੀ | ਗੁਰੂ ਤੇਗਬਹਾਦਰ |
| ਮਾਤਾ | ਤ੍ਰਿਪਤਾ ਜੀ | ਰਾਮੋ ਜੀ | ਲਖਸ਼ਮੀ ਜੀ | ਦਇਆ ਕੌਰ | ਭਾਨੀ ਜੀ | ਗੰਗਾ ਜੀ | ਨਿਹਾਲ ਕੌਰ | ਕ੍ਰਿਸ਼ਨ ਕੌਰ | ਨਾਨਕੀ | ਗੁਜਰੀ |
| ਜਾਤ | ਬੇਦੀ | ਬ੍ਰਹਮਨ | ਭਲੇ | ਸੋਢੀ | ਸੋਢੀ | ਸੋਢੀ | ਸੋਢੀ | ਸੋਢੀ | ਸੋਢੀ | ਸੋਢੀ |
| ਸ਼ਾਦੀ ਦੀ ਜਗਾ | ਬਟਾਲਾ | ਖੰਡੂਰ | ਖੇਮ ਕਰਨ | ਬਾਸਰਕੇ | ਲਹ ਜ਼ਿਲਾ ਜਲੰਧਰ | ਡਰਲੀ | ਅਨੂਪ ਮੁਰਾਦਾਬਾਦ | † | ਕਰਤਾਰ ਪੁਰ | ਗਲੀ ਸਹਿਗਲ ਲਾਹੌਰ |
| ਧਰਮ ਪਤਨੀਆਂ ਦੇ ਨਾਮ | ਸੁਲਖਨੀ ਜੀ | ਖੀਵੀ ਜੀ | ਮਾਤਾ ਮਨਸਾ ਦੇਵੀ ਜੀ | ਭਾਨੀ | ਰਾਮ ਦੇਵੀ ਜੀ | ਦਮੋਦਰੀ ਨਾਨਕੀ ਮਹਾਂ ਦੇਵੀ ਜੀ | ਚੰਦ ਕੌਰ ਕ੍ਰਿਸ਼ਨ ਕੌਰ ਪਰੇਮ ਕੌਰ ਰਾਮ ਕੌਰ | ‡ | ਗੁਜਰੀ | ਜੀਤੋ ਸੁੰਦਰੀ ਸਾਹਿਬ ਦੇਵਾਂ |
| ਲੜਕੇ | ਸ੍ਰੀ ਚੰਦ ਲਖਮੀ ਦਾਸ | ਦਾਸੂ ਦਤੂ | ਮੋਹਣ ਮੋਹਰੀ | ਪ੍ਰਿਥੀ ਚੰਦ ਮਹਾਂਦੇਵ ਅਰਜਨ | ਹਰਗੋਬਿੰਦ ਜੀ | ਗੁਰਦਿਤਾ ਸੂਰਜ ਮੱਲ ਬਾਬਾ ਅਟੱਲ ਗੁਰਤੇਗ ਬ: | ਰਾਮ ਰਾਇ ਹਰਕ੍ਰਿਸ਼ਨ | ‡ | ਗੁਰੂ ਗੋਬਿੰਦ ਸਿੰਘ | ਅਜੀਤ ਸਿੰਘ ਜੁਝਾਰ ਸਿੰਘ ਜੋਰਾਵਰ ਸਿੰਘ ਫਤਹਿ ਸਿੰਘ |
| ਲੜਕੀਆਂ | ‡ | ਅਮਰੋ ਜੀ | ਦਾਨੀ, ਭਾਨੀ | ‡ | ‡ | ਵੀਰੋ | ‡ | ‡ | ‡ | ‡ |
| ਜੋਤੀ ਜੋਤ ਸਮਾਣ ਦਾ ਦਿਨ | ਅਸੂ ਵਦੀ ੧੦ ੧੫੯੬ ਬਿ: | ਚੇਤ ਸੁਦੀ ੪ ੧੬੦੯ ਬਿ: | ਭਾਦੋਂ ਸੁਦੀ ੧੫ ੧੬੩੧ ਬਿ: | ਭਾਦੋਂ ਸੁਦੀ ੩ ੧੬੩੮ ਬਿ: | ਜੇਠ ਸੁਦੀ ੪ ੧੬੬੩ ਬਿ: | ਚੇਤ ਸੁਦੀ ੫ ੧੬੯੫ ਬਿ: | ਕਤਕ ਵਦੀ ੯ ੧੭੧੮ ਬਿ: | ਚੇਤ ਸੁਦੀ ੧੪ ੧੭੨੧ ਬਿ: | ਮਘਰ ਸੁਦੀ ੫ ੧੭੩੨ ਬਿ: | ਕਤਕ ਸੁਦੀ ੫ ੧੭੬੫ ਬਿ: |
| ਜੋਤੀ ਜੋਤ ਸਮਾਨ ਦੀ ਥਾਂ | ਕਰਤਾਰ ਪੁਰ | ਖੰਡੂਰ | ਗੋਇੰਦ ਵਾਲ | ਗੋਇੰਦ ਵਾਲ | ਡੇਰਾ ਸਾਹਿਬ ਲਾਹੌਰ | ਕੀਰਤ ਪੁਰ | ਕੀਰਤ ਪੁਰ | ਦਿਲੀ | ਦਿਲੀ | ਹੈਦਰਾਬਾਦ ਦਖਨ |
| ਗਦੀ ਨਸ਼ੀਨੀ ਦੀ ਮਿਆਦ | ਸਾਰੀ ਉਮਰ | ੧੨ ਵਰ੍ਹੇ ੬ ਮਹੀਨੇ ੧੪ ਦਿਨ | ੨੨ ਵਰ੍ਹੇ ੨ ਮਹੀਨੇ ੧੪ ਦਿਨ | ੬ ਵਰ੍ਹੇ ੫ ਮਹੀਨੇ ੨੦ ਦਿਨ | ੨੪ ਵਰ੍ਹੇ ੯ ਮਹੀਨੇ ੧੨ ਦਿਨ | ੩੧ ਵਰ੍ਹੇ ੧੦ ਮਹੀਨੇ ੧੨ ਦਿਨ | ੨੩ ਵਰ੍ਹੇ ੬ ਮਹੀਨੇ ੨੭ ਦਿਨ | ਦੋ ਵਰ੍ਹੇ ੫ ਮਹੀਨੇ ੨੧ ਦਿਨ | ੧੧ ਵਰ੍ਹੇ ੭ ਮਹੀਨੇ ੨੨ ਦਿਨ | ੨੩ ਵਰ੍ਹੇ ੧੧ ਮਹੀਨੇ ੨ ਦਿਨ |
| ਕੁਲ ਉਮਰ | ੬੯ ਵਰ੍ਹੇ ੧੦ ਮਹੀਨੇ ੧੦ ਦਿਨ | ੨੭ ਵਰ੍ਹੇ ਤਿਨ ਮਹੀਨੇ ਤਿਨ ਦਿਨ | ੧੦੫ ਵਰ੍ਹੇ ੪ ਮਹੀਨੇ ਇਕ ਦਿਨ | ੪੬ ਵਰ੍ਹੇ ੧੦ ਮਹੀਨੇ ੧੬ ਦਿਨ | ੪੩ ਵਰ੍ਹੇ ਇਕ ਮਹੀਨਾ ੧੨ ਦਿਨ | ੪੨ ਵਰ੍ਹੇ ੯ ਮਹੀਨੇ ੨੦ ਦਿਨ | ੩੦ ਵਰ੍ਹੇ ੯ ਮਹੀਨੇ ੧੧ ਦਿਨ | ੭ ਵਰ੍ਹੇ ੮ ਮਹੀਨੇ ੨੦ ਦਿਨ | ੫੪ ਵਰ੍ਹੇ ੭ ਮਹੀਨੇ ੧੫ ਦਿਨ | ੪੧ ਵਰ੍ਹੇ ੯ ਮਹੀਨੇ ੨੬ ਦਿਨ |
| ਵਕਤ ਹਕੂਮਤ | ਬਾਬਰ | ਹਿਮਾਯੂ | ਅਕਬਰ | ਅਕਬਰ | ਜਹਾਂਗੀਰ | ਜਹਾਂਗੀਰ | ਔਰੰਗਜ਼ੇਬ | ਔਰੰਗਜ਼ੇਬ | ਔਰੰਗਜ਼ੇਬ | ਔਰੰਗਜ਼ੇਬ |

# ਸਿੱਖ ਤਵਾਰੀਖ :—

ਸਿੱਖ ਹੋਇ ਸਿਰ ਟੋਪੀ ਧਰੈ, ਸਾਤ ਜਨਮ ਕੁਸ਼ਟੀ ਹੋਇ ਮਰੈ ॥
ਟੋਪੀ ਦੇਖ ਨਿਵਾਵੇ ਸੀਸ, ਸੋ ਸਿੱਖ ਨਰਕੀ ਬਿਸਵੇ ਵੀਸ ॥

ਰੈਹਤ ਨਾਮਾ ਭਾ: ਪਰਲਾਦ ਸਿੰਘ ।

ਸ਼ਾਹ ਮੁਹਮਦਾ ਸਿਰਾਂ ਦੀ ਲਾ ਬਾਜ਼ੀ ਨਹੀਂ ਮੋੜਦੇ ਸੂਰਮੇਂ ਅੰਗ ਮੀਆਂ ।

ਭਾਈ ਮਤੀ ਦਾਸ ਜੀ ਸ਼ਹੀਦ ਹੋਏ ੧੧ ਮੱਘਰ ਸੁਦੀ ੫ ਸੰ: ੧੭੩੨ ਮੁਤਾਬਕ ੧੧ ਨਵੰਬਰ ੧੬੭੫ ਸਨ ਹਿਜਰੀ ੩ ਰਮਜ਼ਾਨ ੧੦੮੬ ਦਿਨ ਵੀਰਵਾਰ। ਬਾਬਾ ਜੋਰਾਵਰ ਸਿੰਘ ਤੇ ਫਤੇ ਸਿੰਘ ਸਾਹਿਬ ੧੩ ਪੋਹ ੧੭੬੧ ਮੁਤਾਬਕ ੨੨ ਦਸੰਬਰ ੧੭੦੪ ਭਾਈ ਮਨੀ ਸਿੰਘ ਜੀ ਮੱਘਰ ੧੭੯੪। ਘਰ ਘਰ ਮੀਆਂ ਸਭਨਾ ਜੀਆਂ ਬੋਲੀ ਅਵਰ ਤੁਮਾਰੀ ਬ: ਮ: ੧

'ਇਕਨਾਂ ਵਖਤ ਖੁਆਈਅਹਿ ਇਕਨਾ ਪੂਜਾ ਜਾਇ' ਆਸਾ ਭਾਵ ਮੁਸਲਮਾਨਾਂ ਨੂੰ ਨਮਾਜ਼ ਪੜ੍ਹਨੀ ਨਾ ਮਿਲੀ ਤੇ ਹਿੰਦੂਆਂ ਦੀ ਪੂਜਾ ਗਈ। 'ਥਾਨ ਮੁਕਾਮ ਜਲੇ ਬਿਜ ਮੰਦਰ' ਆਸਾ ਭਾਵ ਮੁਸਲਮਾਨਾਂ ਦੇ ਤਕੀਏ ਤੇ ਟਿਕਾਣੇ ਸਾੜੇ ਗਏ ॥ 'ਇਕਨਾ ਪਹਿਨ ਸਿਰ ਪਾਟੇ ਇਕਨਾ ਵਾਸ ਮਸਾਣੀ' ਆਸਾ ਭਾਵ ਮੁਸਲਮਾਨੀਆਂ ਦੇ ਬੁਰਕੇ ਸਿਰ ਤੋਂ ਪੈਰਾਂ ਤੱਕ ਪਾੜੇ ਗਏ ਬੇ ਪਤੀ ਕੀਤੀ ਗਈ ਅਤੇ ਹਿੰਦ ਬਾਣੀਆਂ ਸਿਰੋਂ ਮਾਰੀਆਂ ਗਈਆਂ।

ਕਾਜ਼ੀਆਂ ਬ੍ਰਾਹਮਣਾਂ ਦੀ ਗਲ ਥੱਕੀ ਅਗਦ ਪੜੈ ਸ਼ੈਤਾਨ ਵੇ ਲਾਲੋ,
ਮੁਸਲਮਾਨੀਆਂ ਪੜ੍ਹਿ ਕਿਤਾਬਾਂ ਕਸਟ ਮੈ ਕਰੇ ਖੁਦਾਇ ਵੇ ਲਾਲੋ,
ਜਾਤ ਸਨਾਤੀ ਹੋਰ ਹਿੰਦਵਾਣੀਆਂ ਇਹ ਭੀ ਲੇਖੇ ਲਾਇ ਵੇ ਲਾਲੋ। ਤਿਲੰਗ
ਜਿਨ ਉਪਾਈ ਰੰਗ ਰਵਾਈ ਬੈਠਾ ਵੇਖੈ ਵੇਖ ਅਕੇਲਾ, ਸੱਚਾ ਸੋ ਸਾਹਿਬ ਸੱਚ ਤਪਾਵਸ ਸਚੜਾ ਨਿਆਉ ਕਰੇਗੋ ਮਸੋਲਾ ॥
ਕਾਇਆਂ ਕੱਪੜ ਟੁਕ ਟੁਕ ਹੋਸੀ ਹਿੰਦੋਸਤਾਨ ਸਮਾਲਸੀ ਬੋਲਾ,
ਆਵਨ ਅਠੱਤਰੇ ਜਾਨ ਸਤਾਨਵੇ ਹੋਰ ਭੀ ਉਠਸੀ ਮਰਦ ਕਾ ਚੇਲਾ,
ਸੱਚ ਕੀ ਬਾਣੀ ਨਾਨਕ ਆਖੇ ਸੱਚ ਸੁਣੇਸੀ ਸੱਚ ਕੀ ਬੇਲਾ ॥

ਉਹ ਕੈਹਿੰਦੇ ਹਨ ਹੇ ਮੁਗਲੋ ਜਿਸ ਵਾਹਿਗੁਰੂ ਨੇ ਇਕ ਲਕਾਈ

ਪੈਦਾ ਕੀਤੀ ਹੈ ਅਤੇ ਵਖੋ ਵੱਖ ਹਾਲਤਾਂ ਵਿਚ ਲਾ ਰਖੀ ਹੈ ਉਹ ਆਪ ਵੱਖਰਾ ਬੈਠਕੇ ਖੇਡ ਵੇਖ ਰਿਹਾ ਹੈ ਉਹ ਸੱਚਾ ਮਾਲਕ ਹੈ ਤੇ ਉਸਦਾ ਫੈਸਲਾ ਸੱਚਾ ਹੁੰਦਾ ਹੈ ਇਸ ਲਈ ਉਹ ਸਚੇ ਨਿਆ ਵਾਲਾ ਹੁਕਮ ਕਰੇਗਾ ਤੁਹਾਡੇ ਸਰੀਰ ਕਪੜੇ ਵਾਂਗ ਲੀਰਾਂ ਕੀਤੇ ਜਾਣਗੇ ਅਤੇ ਹਿੰਦੋਸਤਾਨ ਮੇਰੇ ਇਸ ਅਗਮੀ ਵਾਕ ਨੂੰ ਯਾਦ ਕਰੇਗਾ। ਮੁਗਲ ੧੫੭੮ ਵਿਚ ਆਉਂਦੇ ਹਨ ਅਤੇ ੧੫੯੭ ਵਿਚ ਚਲੇ ਜਾਣਗੇ ਜਦੋਂ ਕਿ ਸ਼ੇਰ ਸ਼ਾਹ ਸੂਰੀ ਵਰਗਾ ਬਹਾਦਰ ਆਦਮੀਂ ਇਸ ਦੇਸ ਵਿਚ ਦਕੜੇਗਾ, ਮੈਂ ਸੱਚੀ ਗੱਲ ਆਖ ਰਿਹਾ ਹਾਂ ਅਤੇ ਸੱਚ ਆਖਾਂਗਾ ਕਿਉਂਕਿ ਸਚ ਸਣੌਣ ਦਾ ਇਹੋ ਵੇਲਾ ਹੈ ਪਿਛੋਂ ਜਦ ਬਾਬਰ ਚਲਾ ਗਿਆ ਤਾਂ ਇਹ ਗੱਲ ਕੈਹਣ ਦਾ ਕੀ ਲਾਭ ਹੋਵੇਗਾ। 'ਜਿਸ ਕੋ ਆਪ ਖੁਆਇ ਕਰਤਾ ਖੋਹ ਲੈਇ ਚੰਗਾਅਈਆਂ ਆਸਾ।

ਗੁਰੂ ਨਾਨਕ ਦੇਵ ਜੀ ਨੇ ਬਾਬਰ ਵਾਨੀ ਵਿਰੁਧ ਆਵਾਜ਼ ਉਠਾਈ ਅਤੇ ਉਹਨਾਂ ਨੂੰ ਬਾਬਰ ਦੀ ਜੇਲ ਵਿਚ ਚੱਕੀ ਪੀਹਣੀ ਪਈ, ਗੁਰੂ ਅੰਗਦ ਦੇਵ ਜੀ ਨੂੰ ਸ਼ੇਰ ਸ਼ਾਹ ਸੂਰੀ ਤੋਂ ਭਾਜ ਖਾ ਕੇ ਭਜ ਜਾਂਦੇ ਹਮਾਯੂੰ ਦੀ ਤਲਵਾਰ ਦਾ ਅਸਫਲ ਵਾਰ ਸਹਿਣਾ ਪਿਆ। ਤੀਜੇ ਅਤੇ ਚੌਥੇ ਪਾਤਸ਼ਾਹ ਨੇ ਨਰਮ ਦਿਲ ਅਕਬਰ ਕੋਲ ਮਾਲੀਆ ਘੱਟ ਕਰਨ ਦੀ ਸਫਾਰਸ਼ ਕੀਤੀ, ਪੰਜਵੇਂ ਪਾਤਸ਼ਾਹ ਨੇ ਧਾਰਮਕ ਵਿਸ਼ਵਾਸ਼ ਦੀ ਆਜ਼ਾਦੀ ਲਈ ਜਾਨ ਦੇ ਦਿਤੀ ਅਤੇ ਜਨਤਾ ਤੇ ਬਹੁ ਸੰਮਤੀ ਦੀ ਰਾਏ ਦੀ ਕਦਰ ਕਰਨ ਦੇ ਸੁਨਿਹਰੀ ਅਸੂਲ ਉਤੇ ਉਸਾਰੀ ਜਮਹੂਰੀਅਤ ਦਾ ਰੌਸ਼ਨ ਮੀਨਾਰ ਕੈਮ ਕੀਤਾ, ਛੇਵੇਂ ਸਤਿਗੁਰੂ ਨੇ ਆਤਮਕ ਬਲ ਦੇ ਨਾਲ ਨਾਲ ਸਰੀਰਕ ਬਲ ਦੀ ਵਰਤੋਂ ਦੀ ਜਾਂਚ ਦਸਕੇ ਆਪਣੀ ਉਮਤ ਨੂੰ ਸਿਖਾਇਆ ਕਿ ਆਪਣੇ ਛੋਟੇ ਤੇ ਛੋਟੇ ਹੱਕ ਲਈ ਭੀ ਵੱਧ ਤੋਂ ਵੱਧ ਲੜਨ ਦੀ ਲੋੜ ਹੈ। ਸੱਤਵੇਂ ਗੁਰੂ ਨੇ ਦਾਰਾ ਸ਼ਿਕੋਹ ਦੀ ਮਦਦ ਕਰਨ ਦੇ ਕਾਰਨ ਆਪਣੇ ਪੁਤਰ ਰਾਮ ਰਾਏ ਨੂੰ ਦਿਲੀ ਦਰਬਾਰ ਵਿਚ ਬਤੌਰ ਯਰਗ ਮਾਲ ਭੇਜਣਾ ਪਿਆ, ਰਾਮ ਰਾਏ ਦੀ ਸਾਜ਼ਸ਼ ਤੇ ਅਠਵੇਂ ਪਾਤਸ਼ਾਹ ਨੂੰ ਦਿਲੀ ਜਾਕੇ ਅਪਣੀ ਕਾਬਲੀਅਤ ਉਤੇ ਮਿਲੇ ਹੱਕ ਦੀ ਯੋਗਤਾ ਪਰਗਟ ਕਰਨੀ ਪਈ, ਹਿੰਦ ਦੀ ਚਾਦਰ ਨੂੰ ਜਿਸ ਤੇ ਖੁਫੀਆ ਨਵੀਸਾਂ ਨੇ ਅੰਦਮ ਖਾਂ ਪਠਾਨ ਨਾਲ ਮਿਲਕੇ ਹਾਂਸੀ ਹਿਸਾਰ ਵਿਚ ਡਾਕੇ ਮਾਰਨ ਦਾ ਬੇ ਬੁਨਿਆਦ ਅਲਜ਼ਾਮ ਲਾਇਆ, ਇਸ ਲਈ ਚਾਂਦਨੀ ਚੌਕ

ਵਿਚ ਕਤਲ ਹੋਣਾ ਪਿਆ ਕਿ ਕਿਸੇ ਨੂੰ ਕਿਸੇ ਉਤੇ ਜਬਰ ਨ ਆਪਣਾ ਧਰਮ ਠੋਸਣ ਦਾ ਕੋਈ ਹੱਕ ਨਹੀਂ। ਸਿੱਖਾਂ ਨੂੰ ਇਸ ਸੁਨਿਹਰੀ ਅਸੂਲ ਦੀ ਸਹੀ ਅਰਥਾਂ ਵਿਚ ਪਾਲਣਾ ਕਰਨ ਦਾ ਮਾਣ ਹੈ, ਅੰਤਰ ਗੁਰੂ ਜੋਤੀ ਨੇ ਸਿੱਖ ਨੂੰ ਪ੍ਰਾਣੀ ਮਾਤਰ ਦੀ ਬਰਾਬਰੀ ਵਹਿਮਾ ਭਰਮਾ ਦੀ ਗਲੀ ਸੜੀ ਅਗਵਾਈ ਦੀ ਗੁਲਾਮੀ ਚੋਂ ਨਿਕਲਕੇ ਆਜ਼ਾਦ ਹੋਣ ਅਤੇ ਅਜ਼ਾਦੀ ਨੂੰ ਸੰਭਾਲ ਰੱਖਣ ਦੀ ਜਾਚ ਦਸੀ ਅਤੇ ਇਸ ਯੋਗ ਬਣਾ ਦਿਤਾ ਕਿ ਉਹ ਗੁਲਾਮੀ ਦੇ ਖੰਡਰਾਂ ਤੋਂ ਆਪਣਾ ਪੰਚਾਇਤੀ ਰਾਜ ਉਸਾਰ ਸਕੇ, ਮੁਗਲੀਆ ਰਾਜ ਦੀਆਂ ਖਰਾਬੀ-ਆਂ ਆਪਣੀ ਚਰਮ ਸੀਮਾਂ ਨੂੰ ਪੁਜ ਚੁਕੀਆਂ ਸਨ, ਅਤੇ ਸਿੱਖ ਸਦੈਣੀ ਤਖਤ ਬਹੇ ਤਖਤੇ ਕੀ ਲੈਕ ਹੋ ਚੁਕੀ ਸੀ ਉਹਨਾਂ ਨੂੰ ਇਸ਼ਾਰਾ ਹੋਇਆ।

ਹੁਣ ਹੁਕਮ ਹੋਆ ਮਿਹਰਬਾਨ ਦਾ ਪੈ ਕੋਇ ਨਾ ਕਿਸੈ ਰਞਾਣਦਾ
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥
( ਸ੍ਰੀ ਰਾਗ ਮ੪ ੧ ਘਰੁ ੩ )

ਬੰਦਾ ਸਿੰਘ ਬਹਾਦਰ ਦੀਆਂ ਜਿਤਾਂ ਸਿੱਖ ਰਾਜ ਦੀਆਂ ਨੀਹਾਂ ਦੀਆਂ ਇਟਾਂ ਸਨ ਬਹਾਦਰ ਸ਼ਾਹ ਦੇ ਸਮੇਂ ਤੋਂ ਲੈਕੇ ਫਰਖ ਸੀਅਰ ਤੱਕ ਬੰਦਾ ਸਿੰਘ ਬਹਾਦਰ ਨੇ ਜਮਨਾ ਤੋਂ ਜਿਹਲਮ ਤੱਕ ਤਲਵਾਰ ਵਾਹੀ ਅਤੇ ਸਿੱਖਾਂ ਦਾ ਜੀਵਨ ਇਨਕਲਾਬ ਪਸੰਦ ਬਣ ਗਿਆ, ੧੭੩੦ ਵਿਚ ਮਹਾਂ ਬੀਰ ਬੰਦਾ ਸਿੰਘ ਬਹਾਦਰ ਕਤਲ ਹੋਇਆ। ੧੭੩੯ ਵਿਚ ਸਿੱਖ ਇਸ ਕਾਬਲ ਹੋ ਗਏ ਕਿ ਉਹ ਮੁੜੇ ਜਾਂਦੇ ਨਾਦਰ ਸ਼ਾਹ ਦੀ ਲੁਟ ਦਾ ਮਾਲ ਜੋ ਕਿ ਬਾਹਰ ਜਾ ਰਿਹਾ ਸੀ ਬਚਾ ਲੈਣ ੧੭੪੮ ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿਚ ਗੁਰਮਤਾ ਪਾਸ ਹੋਇਆ ਤੇ ਸਰਦਾਰ ਜਸਾ ਸਿੰਘ ਆਹਲੂਵਾਲੀਏ ਸੁਲਤਾਨ ਕੌਮ ਦੀ ਅਗਵਾਈ ਹੇਠ ਦਲ ਖਾਲਸਾ ਦੀ ਸਿਆਸੀ ਜਥੇਬੰਦੀ ਕਾਇਮ ਹੋਈ ਜਿਸ ਨੇ ਇਹ ਪ੍ਰਤਿਗਿਆ ਲਈ ਕਿ ਪੰਜਾਬ ਨੂੰ ਜੋ ਕਾਬਲੀ ਸਾਮਰਾਜ ਦਾ ਇਕ ਹਿਸਾ ਬਣਕੇ ਹਿੰਦੋਸਤਾਨ ਨਾਲੋਂ ਟੁਟ ਗਿਆ ਹੈ, ਅਬਦਾਲੀ ਦੇ ਪੰਜੇ ਚੋਂ ਕੱਢਕੇ ਮੁੜ ਹਿੰਦੋਸਤਾਨ ਨਾਲ ਜੋੜ ਦੇਈਏ ਚੁਨਾਂਚਿ ਲਾਹੌਰ ਫਤੇ ਕੀਤਾ ਗਿਆ ਅਤੇ ੧੬ ਮਈ ੧੭੬੫ ਨੂੰ ਗੋਬਿੰਦ ਸ਼ਾਹੀ ਸਿਕਾ ਛੋੜਿਆ ਗਿਆ ਜਿਸ ਉਤੇ ਇਹ ਸ਼ਬਦ ਸਨ :—

ਦੇਗੋ ਤੇਗੋ ਫਤਹਿ ਨੁਸਰਤ ਬੇਦਰੰਗ,
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਹੌਲੀ ਹੌਲੀ ਸਿੱਖਾਂ ਨੇ ਥਾਂ ੨ ਮਿਸਲਾਂ ਦੀ ਜਥੇਬੰਦੀ ਹੇਠ ਤਕਰੀਬਨ ਸਾਰਾ ਪੰਜਾਬ ਮਲ ਲਿਆ ਅਤੇ ਅਪਣੇ ਦੇਸ਼ ਨੂੰ ਮੁਗਲ ਅਤੇ ਅਫਗਾਨਾ ਦੋਹਰੀ ਮਾਲਕੀ ਦੇ ਪੰਜੇ ਹੇਠੋਂ ਕੱਢ ਲਿਆ। ਦਿਲੀ ਦੇ ਸ਼ਾਹੀ ਕਿਲੇ ਉਤੇ ਸਿਖਾਂ ਨੇ ਅਪਣਾ ਝੰਡਾ ਝੁਲਾਕੇ ਦਿਲੀ ਦਾ ਤਖਤ ਬਾਦਸ਼ਾਹ ਸ਼ਾਹ ਆਲਮ ਨੂੰ ਬਖਸ਼ ਦਿਤਾ ਮੁਗਲ ਖਾਨਦਾਨ ਨੇ ਹਿੰਦੋਸਤਾਨ ਉਪਰ ਕਾਫੀ ਚਿਰ ਤੱਕ ਰਾਜ ਕੀਤਾ ਹੈ ਪਰ ਮੁਗਲ ਖਾਨਦਾਨ ਦੇ ਬਾਦਸ਼ਾਹਾਂ ਨੇ ਸਿਖਾਂ ਦੇ ਸਿਰਾਂ ਦਾ ਮੁਲ ੮੦) ਰੁਪਏ ਪਾਇਆ ਸੀ।

ਨੋਟ :— ਗੁਰੂ ਤੇਗ ਬਹਾਦਰ ਅਤੇ ਸਾਹਿਬ ਜ਼ਾਦਿਆਂ ਨੂੰ ਕਤਲ ਕਰਨ ਵਾਲੇ ਦੋਨੋਂ ਆਦਮੀ ਸਮਾਣੇ ਦੇ ਸਨ ਸਿਖਾਂ ਦਾ ਪੈਹਲਾ ਹਮਲਾ ੧੩ ਕਤਕ ੧੭੬੪ ਨੂੰ ਸਮਾਣੇ ਤੇ ਹੋਇਆ।

"ਸਿਖਾਂ ਨੂੰ ਅਪਣੇ ਗੁਰੂਆਂ ਦੇ ਵਾਕਾਂ ਤੇ ਭਰੋਸਾ"

(੧) ਅਦੀਨਾ ਬੇਗ ਨੇ ਸ੍ਰ: ਜਸਾ ਸਿੰਘ ਨੂੰ ਕਿਹਾ ਕਿ ਅਗਰ ਤੁਸੀਂ ਚਾਹੋ ਤਾਂ ਤੁਸੀਂ ਹਕੂਮਤ ਕਾਇਮ ਕਰ ਸਕਦੇ ਹੋ।

(੨) ਮਿ: ਫਰੇਜ਼ਰ ਨੇ ਭੀ ਸਿਖਾਂ ਨੂੰ ਆ ਕੇ ਕਿਹਾ ਕਿ ਅਗਰ ਤੁਸੀ ਚਾਹੋਂ ਤਾਂ ਸਾਡੇ ਨਾਲ ਮਿਲਕੇ ਹਕੂਮਤ ਕਾਇਮ ਕਰ ਸਕਦੇ ਹੋ ਪਰ ਸਿਖਾਂ ਵਲੋਂ ਦੋਹਾਂ ਨੂੰ ਇਕ ਹੀ ਉਤਰ ਮਿਲਿਆ ਕਿ ਸਾਡੇ ਗੁਰੂਆਂ ਦਾ ਵਾਕ ਹੈ ਕਿ ਅਸੀਂ ਆਪਣੀ ਤਾਕਤ ਨਾਲ ਹਕੂਮਤ ਕਰਾਂਗੇ। ਰਾਜੇ ਧਿਆਨ ਸਿੰਘ ਦਾ ਪੁਤਰ ਰਾਜਾ ਹੀਰਾ ਸਿੰਘ ਜਦੋਂ ਸ਼ਾਹੀ ਸਮਾਨ ਚੋਰੀ ਕਰਕੇ ਸ਼ਾਹੀ ਕਿਲੇ ਲਾਹੌਰ ਵਿਚੋਂ ਲਦਕੇ ਜਮੂ ਨੂੰ ਲੈ ਜਾ ਰਿਹਾ ਸੀ ਇਸ ਦੀ ਖਬਰ ਜਦੋਂ ਸਿਖਾਂ ਨੂੰ ਮਿਲੀ ਤਾਂ ਉਸ ਦਾ ਪਿਛਾ ਕਰਕੇ ਪਿੰਡ ਕਾਲਾ ਸ਼ਾਹ ਕਾਕੂ ਦੇ ਪਾਸ ਜਾ ਘੇਰਿਆ ਉਤੇ ਹੀ ਹੀਰਾ ਸਿੰਘ ਦਾ ਸਿਰ ਵਢਕੇ ਲਾਹੌਰ ਆਕੇ ਕਿਲੇ ਉਤੇ ਟੰਗਿਆ, ਲਾਭ ਸਿੰਘ ਦਾ ਮੋਰੀ ਦਰਵਾਜ਼ੇ ਸੋਹਣ ਸਿੰਘ ਦਾ ਸ਼ਾਹ ਆਲਮੀ ਦਰਵਾਜ਼ੇ ਟੰਗਿਆ ਅਤੇ ਜਲੇ ਪੰਡਤ ਦਾ ਹਟੀ ੨ ਫੇਰਿਆ, ਇਹ ਸੀ ਖਾਲਸੇ ਜੀ ਦੀ ਤਾਕਤ।

ਜਬ ਲਗ ਰਹੇ ਖਾਲਸਾ ਨਿਆਰੋ, ਤਬ ਲਗ ਤੇਜ ਦੀਓ ਮੈਂ ਸਾਰੋ।
ਜਬ ਇਨ ਗਹੀ ਬਿਪਰਨ ਕੀ ਰੀਤ, ਮੈਂ ਨਾ ਕਰੂੰ ਇਨ ਕੀ ਪ੍ਰਤੀਤ।

ਪਾਕਸਤਾਨ ਦੇ ਵਕਤ ਵਿਚ ਜਾਂ ਹਿੰਦੋਸਤਾਨ ਦੇ ਹਿਸੇ ਬਨਾਉਣ ਦੇ ਵਕਤ ਵਿਚ ਪਹਿਲੇ ਪਾਕਸਤਾਨ ਨੂੰ ਮਨਜ਼ੂਰ ਕਰਨਾ ਪਿਛੋਂ ੮ ਜੁਲਾਈ ੧੯੪੭ ਨੂੰ ਹੜਤਾਲ ਕਰਨੀ ਹਿੰਦੂਆਂ ਨੂੰ ਕਹਿਣਾ ਸਾਡੀ ਮਦਦ ਕਰੋ। ਸਿੱਖ ਲੀਡਰਾਂ ਦੀ ਕਮਜ਼ੋਰੀ ਤੋਂ ਬਿਨਾਂ ਹੋਰ ਇਸ ਦੇ ਕੋਈ ਮੈਨੇ ਨਹੀਂ ਹਨ ਪਾਕਸਤਾਨ ਸਿੱਧ ਕਰਨਾ ਦੀ ਬੁਨਿਆਦ ਉਸ ਸਮੇਂ ਰੱਖੀ ਗਈ ਜਦੋਂ ਐਂਟੀ ਪਾਕਸਤਾਨ ਫਰੰਟ ਛੱਡਕੇ ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਦਸੌਂਦਾ ਸਿੰਘ ਦੀ ਬਜਾਏ ਸਰਦਾਰ ਬਲਦੇਵ ਸਿੰਘ ਨੂੰ ਅਕਾਲੀ ਪਾਰਟੀ ਨੇ ਯੂਨੀਨਿਸਟ ਜੁੰਡੀ ਵਿਚ ਬਠ ਦਿਤਾ। [illegible] ਵਾਲੀ ਸਰ ਸਕੰਦਰ ਹਿਆਤ ਖਾਂ ਉਸ ਸਮੇਂ ਤੱਕ ਸਿੱਖ ਜਥੇਬੰਦ ਪਾਸੋਂ ਮਨਾ[illegible] ਚਾਹੁੰਦੇ ਰਹੇ। ਜਦੋਂ ਸਿੱਖਾਂ ਨੇ ਸ: ਬਲਦੇਵ ਸਿੰਘ ਨੂੰ ਵਜ਼ਾਰਤ ਵਿਚ ਸ਼ਾਮਲ ਨਾ ਕੀਤਾ ਅਤੇ ਮਾਸਟਰ ਤਾਰਾ ਸਿੰਘ ਜੀ ਦਮ ਗਜ਼ੇ ਮਾਰਦੇ ਰਹੇ ਕਿ ਅਸਾਂ ਪੰਜਾਬ ਦੀ ਯੂਨੀਨਿਸਟ ਪਾਰਟੀ ਨੂੰ ਖਤਮ ਕਰਕੇ ਦਮ ਲਵਾਂਗੇ। ਯੂਨੀਨਿਸਟ ਪਾਰਟੀ ਦਾ ਖਤਮ ਕਰਨਾ ਕਿਧਰ ਰਿਹਾ ਅਕਾਲੀ ਪੰਥ ਆਪ ਹੀ ਯੂਨੀਨਿਸਟ ਹੋ ਗਿਆ। ਸਕੰਦਰ ਬਲਦੇਵ ਪੈਕਟ ਦੇ ਪਿਛੋਂ ਪਾਕਸਤਾਨ ਦੇ ਮੁਕਾਬਲੇ ਵਿਚ ਆਜ਼ਾਦ ਪੰਜਾਬ ਦੇ ਨਾਅਰੇ ਦੇ ਅਰਥ ਸਨ। ਪਾਕਸਤਾਨ ਨੂੰ ਮਨਣਾ ਅਕਾਲੀ ਪਾਰਟੀ ਨੇ ਜਦੋਂ ਅਜ਼ਾਦ ਪੰਜਾਬ ਦਾ ਨਾਅਰਾ ਲਾਇਆ ਸੀ ਤਾਂ ਮਗਰਬੀ ਪੰਜਾਬ ਦੇ ਪੰਥ ਦੇ ਸਾਰੇ ਰਿਸ਼ਤੇ ਨਾਤੇ ਟੁਟ ਜਾਣੇ। ਜਿਹੜੇ ਲੀਡਰ ਨਾਅਰੇ ਲਾਉਂਦੇ ਸਨ ਕਿ ਸਾਡੀਆਂ ਲਾਸ਼ਾਂ ਤੇ ਪਾਕਸਤਾਨ ਬਣੇਗਾ। ਇਸ ਨੂੰ ਤਾਂ ਨਹੀਂ ਰੋਕਿਆ। ਪ੍ਰੰਤੂ ਲਾਸ਼ਾਂ ਤੇ ਖਾਲਸਤਾਨ ਬਣਾ ਲਿਆ। ਸਿੱਖ ੨੧ ਲੱਖ ਪੂਰਬੀ ਪੰਜਾਬ ਵਿਚ ਅਤੇ ੧੭ ਲੱਖ ਪੱਛਮੀ ਪੰਜਾਬ ਦੀ ਹੱਦ ਵਿਚ ਆਇਆ ਹੈ। ਭਾਵ ਸਿੱਖ ੪੫ ਫੀ ਸਦੀ ਪੱਛਮੀ ਪੰਜਾਬ ਅਤੇ ੫੫ ਫੀ ਸਦੀ ਪੂਰਬੀ ਪੰਜਾਬ ਵਿਚ ਚਲੇ ਗਏ। ਵੰਡੀਆਂ ਨਾਲ ਹਿੰਦੂਆਂ ਨੂੰ ਫਾਇਦਾ ਮੁਸਲਮਾਨਾਂ ਨੂੰ ਅਖਲਾਕੀ ਫਤਹ ਤੇ ਸਿੱਖਾਂ ਨੂੰ ਮਾਲੀ ਅਤੇ ਅਖਲਾਕੀ ਦੋਵੇਂ ਤੌਰ ਤੇ ਨੁਕਸਾਨ ੩ ਜੂਨ ਦੇ ਐਵਾਰਡ ਉਪਰ ਮਾਸਟਰ ਤਾਰਾ ਸਿੰਘ ਗਿ: ਕਰਤਾਰ ਸਿੰਘ ਅਤੇ ਹੋਰ ਲੀਡਰਾਂ ਦੇ ਸਾਮਣੇ ਸ: ਬਲਦੇਵ ਸਿੰਘ ਨੇ ਦਸਖਤ ਕਰ ਦਿਤੇ ਹਨ। ਪਰਿਵਾਰ, ਸਭ ਕੁਝ ਅਰਪਨ ਕੀਤਾ। ਆਪਣੇ ਮਿਸ਼ਨ ਨੂੰ ਅਟਲ ਰੱਖਣ ਲਈ ਆਪਣੇ ਸਾਥੀ ਸੇਵਕਾਂ ਨੇ ਵੀ ਜੋ ਘਾਲ।

ਘਾਲੀਆਂ ਅਰ ਸੂਰ-ਬੀਰਤਾ ਤੇ ਸਦਾ ਚਾਰਕ ਸਦ ਗੁਣਾਂ ਨਾਲ ਨਿਪੁਨ ਜੀਵਨ ਬਤੀਤ ਕੀਤਾ ਉਸ ਦੀ ਵਡਿਆਈ ਕਾਜ਼ੀ ਨੂਰ ਮੁਹੰਮਦ ਜੈਸਾ ਸਿਖ ਦਾ ਕਟੜ ਦੁਸ਼ਮਨ ਵੀ ਆਪਣੇ 'ਜੰਗ ਨਾਮੇ' ਅੰਦਰ ਕਰਨੋਂ ਨਹੀਂ ਰੁਕ ਸਕਿਆ। ਇਸ ਜੰਗ ਨਾਮੇ ਅੰਦਰ ਅਹਿਮਦ ਸ਼ਾਹ ਦੁਰਾਨੀ ਅਰ ਮੀਰ ਨਸੀਰ ਖਾਂ ਦੇ ਉਹਨਾਂ ਜੁਧਾਂ ਦਾ ਜ਼ਿਕਰ ਹੈ ਜੋ ਉਹਨਾਂ ਵਲੋਂ ਪੰਜ ਬ ਦੀ ਚੜ੍ਹਾਈ ਵਲੇ ਸਿਖਾਂ ਨਾਲ ਹੋਏ। ਆਪ ਸਿੱਖਾਂ ਦੇ ਆਚਰਣ ਬਾਬਤ ਇੰਜ ਲਿਖਦੇ ਹਨ

"ਸਿਖ ਕਿਸੀ ਵੀ ਹਾਲਤ ਵਿਚ ਬੁਜ਼ਦਿਲ ਨੂੰ ਕਤਲ ਨਹੀਂ ਕਰਦੇ ਨ ਹੀ ਉਹ ਭਗੋੜਿਆਂ ਨੂੰ ਮਾਰਦੇ ਹਨ। ਉਹ ਇਸਤ੍ਰੀਆਂ ਨੂੰ ਨਹੀਂ ਲੁਟਦੇ ਤੇ ਨ ਹੀ ਵਿਭਚਾਰੀ ਹਨ। ਭਾਵੇਂ ਕੋਈ ਤੀਵੀਂ ਜਵਾਨ ਹੋਵੇ ਅਥਵਾ ਬਿਧ ਉਹ ਸਭ ਨੂੰ ਬੁਢੀ (ਬਜ਼ੁਰਗ) ਕਹਿਕੇ ਸਤਿਕਾਰ ਭਰੇ ਸ਼ਬਦਾਂ ਨਾਲ ਬੁਲਾਉਂਦੇ ਹਨ। ਜੰਗ ਵਿਚੋਂ ਜਦ ਜਿਹਨਾਂ ਤੋਂ ਹਾਰ ਖਾਕੇ ਕੋਈ ਘਰ ਖਾਲੀ ਛੱਡਕੇ ਨਠਾ ਜਾਂਦਾ ਤਾਂ ਇਹ ਸਿੱਖ ਕਿਸੀ ਸ਼ੈ ਦੀ ਨ ਚੋਰੀ ਕਰਦੇ ਨ ਕਿਸੀ ਸ਼ੈ ਨੂੰ ਹੱਥ ਲਾਉਂਦੇ ਹਨ।"

ਦਸਮੇਸ਼ ਗੁਰੂ ਜੀ ਅਰ ਆਪ ਦੇ ਸਿਖਾਂ ਦੀ ਤੁਲਵਾਰ ਦੇ ਜੌਹਰ ਇਤਨੇ ਹੀ ਉਚੇ ਹਨ ਜਿਤਨੇ ਕਿ ਆਪ ਦੇ ਮਹਾਨ ਦਿਆਲ ਹਿਰਦੇ ਦੀ ਡੂੰਘਾਈ ਵਿਚੋਂ ਸੁਭਾਵਕ ਰੂਪ ਵਿਚ ਉਛਾਲਾ ਮਾਰਨ ਵਾਲੀ ਦਯਾ ਛਿਮਾ ਹੈ ਤੇ 'ਤਨ-ਪ੍ਰੀਤ' ਦੇ ਚਮਕੀਲੇ ਰਤਨ ਪਵਿਤ੍ਰ ਅਰ ਸਚੇ ਹਨ। ਤਾਂ ਤੇ ਅਸਲੀ ਬੀਰ ਰਸ ਅਰ ਅਸਲੀ ਸ਼ਾਂਤ ਰਸ ਦੇ ਮਿਲਵੇਂ ਅੰਮ੍ਰਿਤ ਦਾ ਜੇ ਇਕ ਰਸ ਅਨੰਦ ਮਈ ਰਸ ਕਿਤਿਓਂ ਮਿਲ ਸਕਦਾ ਹੈ ਤਾਂ ਉਹ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਕੰਵਲਾਂ ਵਿਚ ਪੁਜਣ ਪੁਰ ਹੀ ਪ੍ਰਾਪਤ ਹੋ ਸਕਦਾ ਹੈ।

## ਨਿਪੋਲੀਅਨ ਕਿ 'ਨਲਵਾ'?

'ਅਹਿੰਸਾ' ਤੇ 'ਤਿਆਗ' ਦੇ ਪ੍ਰਚਾਰ ਨੇ ਹਿੰਦੁਸਤਾਨੀਆਂ ਨੂੰ ਇਥੋਂ ਤੱਕ ਨਿਰਬਲ ਤੇ ਕਾਇਰ ਕਰ ਦਿਤਾ ਕਿ ਉਹ ਆਪਣੀ ਇੱਜ਼ਤ ਤੇ ਆਣ, ਆਪਣੀ ਬਹੂ ਬੇਟੀਆਂ ਤੇ ਧੀਆਂ ਭੈਣਾਂ ਦੀ ਪਤ, ਆਪਣੀ ਕੌਮ ਤੇ ਦੇਸ਼ ਦੀ ਸੁਤੰਤ੍ਰਤਾ, ਜ਼ਾਲਮਾਂ ਜਾਬਰਾਂ ਤੇ ਜਰਵਾਣਿਆਂ ਦੇ ਹੱਥੋਂ ਬਚਾਉਣੋਂ ਅਸਮਰੱਥ

ਹੋ ਗਏ। ਤਲਵਾਰਾਂ ਤੇ ਛਵੀਆਂ ਨਾਲ ਹੋਲੀਆਂ ਖੇਡਣ ਵਾਲੇ ਰਾਜਪੂਤਾਂ ਦੀ ਅਣਖ ਉਨਾਂ ਦੀਆਂ ਤਲਵਾਰਾਂ ਦੇ ਨਾਲ ਹੀ ਖੁੰਢੀ ਹੋ ਗਈ, ਤੇ ਉਨ੍ਹਾਂ ਦੀਆਂ ਤਲਵਾਰਾਂ ਦੀ ਥਾਂ ਪਾਣੀ ਨਾਲ ਭਰੀਆਂ ਲਕੜੀ ਦੀਆਂ ਪਚਕਾਰੀਆਂ ਨੇ ਮਲ ਲਈ। ਹੁਣ ਇਨ੍ਹਾਂ ਦੀਆਂ ਬਨਾਉਟੀ ਹੋਲੀਆਂ ਉਸ ਆਪ ਖੁਆਹੀ ਆਜ਼ਾਦੀ ਤੇ ਬੀਰਤਾ ਦੇ ਚੋਜਾਂ ਦੀਆਂ ਧੁੰਦਲੀਆਂ ਜਿਹੀਆਂ ਯਾਦਾਂ ਹਨ।

ਇਸ ਅਹਿੰਸਾ ਤੇ ਤਿਆਗ ਨੇ ਬਾਹਰਲੀਆਂ ਤਾਕਤਾਂ ਨੂੰ ਨਿਧੜਕ ਹਿੰਦੁਸਤਾਨ ਵਿਚ ਆਉਣ ਲਈ ਸਦਾ ਦਿਤਾ ਭਾਵੇਂ ਹਿੰਦੁਸਤਾਨੀਆਂ ਵਿਚ ਛੀਂਟਾ ਬਹੁਤ ਹਦ ਤੱਕ ਮਰ ਚੁਕੀ ਸੀ, ਪਰ ਇਸ ਵਿਚ ਸ਼ੱਕ ਨਹੀਂ ਕਿ ਸ਼ੇਰ ਦੇ ਬਚੇ ਭੀ ਸ਼ੇਰ ਹੁੰਦੇ ਹਨ। ਆਉਣ ਵਾਲੀਆਂ ਸੰਤਾਨਾਂ ਨੂੰ ਬੰਦ ਕਰਨ ਲਈ ਤੇ ਹਿੰਦੁਸਤਾਨ ਵਿਚੋਂ ਦਹਾਦਰੀ ਦੀ ਸਪਿਰਟ ਦਾ ਖਾਤਮਾ ਕਰਨ ਲਈ ਦੇਸ਼ ਉਤੇ ਜੋ ਜੋ ਜ਼ੁਲਮ ਹੋਏ, ਉਸ ਸਬੰਧੀ ਗੁਰਬਾਣੀ ਦਸਦੀ ਹੈ।

"ਜਿਨ੍ਹ ਸਿਰ ਸੋਹਿਣ ਪੱਟੀਆਂ, ਮਾਂਗੀ ਪਾਇ ਸੰਧੂਰਿ।
ਸੇ ਸਿਰ ਕਾਤੀ ਮੁੰਨੀਆਨ, ਗਲ ਵਿਚ ਆਵੇ ਧੂੜਿ।
ਮਹਿਲਾਂ ਅੰਦਰ ਹੁੰਦੀਆਂ, ਹੁਨਿ ਬਹਿਨ ਨਾ ਮਿਲੇ ਹਦੂਰਿ"।

ਇਨ੍ਹਾਂ ਅਧਮੋਏ ਤੇ ਸਿਸਕਦੇ ਪ੍ਰਾਣੀਆਂ ਨੂੰ ਇਕ ਬੰਦ ਪਿੰਜਰੇ ਵਿਚ ਅਣਖੀਲੀਆਂ ਬਾਂਗਾਂ ਦੇਣ ਵਾਲੇ ਪੁਰਸ਼ਾਂ ਨੂੰ ਗੁਰੂ ਸਾਹਿਬਾਨ ਨੇ ਰੂਹਾਨੀਅਤ ਦਾ ਚੋਗਾ ਦੇਣਾ ਆਰੰਭ ਕੀਤਾ, ਅਰ ਇਕ ਸਮਾਂ ਆ ਗਿਆ ਜਦੋਂ ਕਿ ਇਸ ਪਿੰਜਰੇ ਵਿਚ ਬੰਦ ਕੀਤੇ ਮੁਰਗ ਐਨੇ ਤਾਕਤਵਰ ਹੋ ਗਏ ਕਿ ਪਿੰਜਰੇ ਦੀਆਂ ਸਲਾਖਾਂ ਤੋੜਕੇ ਉਚੀ ਆਵਾਜ਼ ਨਾਲ ਬਾਂਗਾਂ ਦੇਣ ਲਗ ਪਏ, ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਸ੍ਰੀ ਦਸਮੇਸ਼ ਜੀ ਦਾ ਅੰਮ੍ਰਿਤ ਸੀ ਜਿਸ ਦੇ ਅਸਰ ਨਾਲ ਮੁਰਦਾ ਰੂਹਾਂ ਜਾਗ ਉੱਠੀਆਂ, ਜਿਨ੍ਹਾਂ ਦਾ ਜੀਵਨ ਮਾਟੋ ਇਹ ਸੀ—

'ਭੈ ਕਾਹੂ ਕੋ ਦੇਤ ਨਾ, ਨਾ ਭੈ ਮਾਨਤ ਆਨ'।

ਇਨ੍ਹਾਂ ਨਿਡਰ ਤੇ ਨਿਰਭੈ ਜੋਧਿਆਂ ਨੇ ਫਾਰਸ, ਇਰਾਨ ਤੋਂ ਆਉਣ ਵਾਲੇ ਹਮਲਾਵਰਾਂ ਦੇ ਮੂੰਹ ਮੋੜੇ ਦੇਸ਼ ਦੀਆਂ ਬਹੂ ਬੇਟੀਆਂ ਦੀ ਇੱਜ਼ਤ ਰੱਖਣ ਲਈ ਆਪਣੇ ਆਪ ਕੁਰਬਾਨ ਕੀਤੇ।

ਜਿਸ ਕੌਮ ਵਿਚ ਗਿਆਰਾਂ ਬਾਰਾਂ ਸਾਲਾਂ ਦੇ ਸਾਹਿਬ ਅਜੀਤ ਸਿੰਘ

ਤੇ ਜੁਝਾਰ ਸਿੰਘ ਜਿਹੇ ਨਵ-ਉਮਰ ਬਚੇ ਚਮਕੌਰ ਸਾਹਿਬ ਦੇ ਮੈਦਾਨ ਜੰਗ ਵਿਚ ਦੁਸ਼ਮਨਾਂ ਦੀ ਲੱਖਾਂ ਦੀ ਗਿਣਤੀ ਵਾਲੀ ਕੁਮਕ ਦਾ ਟਾਕਰਾ ਇਕੱਲੇ ਕਰ ਸਕਦੇ ਹੋਣ, ਉਹ ਕੌਮ ਕਿਸ ਤਰ੍ਹਾਂ ਦੁਨੀਆਂ ਦੇ ਮਹਾਂਯੁੱਧਾਂ ਵਿਚ ਸਫਲਤਾ ਪ੍ਰਾਪਤ ਨਾ ਕਰੇ। ਜੰਗੀ ਸਪਿਰਟ ਸਿੱਖਾਂ ਵਿਚ ਜੰਮਦਿਆਂ ਹੀ ਗੁੜ੍ਹਤੀ ਰਾਹੀਂ ਭਰੀ ਜਾਂਦੀ ਹੈ। ਬਾਹਰਲਿਆਂ ਮੁਲਕਾਂ ਨੂੰ ਅਪਣਿਆਂ ਫੌਜਾਂ ਤੇ ਯੋਧਿਆਂ ਉਤੇ ਮਾਣ ਹੈ ਪਰ ਸਿੱਖ ਕੌਮ ਨੂੰ ਅਪਣੇ ਹਰ ਇਕ ਬਚੇ ਉਤੇ ਮਾਨ ਹੈ, ਕਿਉਂਕਿ ਹਰ ਇਕ ਸਿੱਖ ਬੱਚਾ ਸ਼ੇਰ ਹੈ ਤੇ ਅਪਣੇ ਆਪ ਵਿਚ ਇਕ ਕਾਮਯਾਬ ਤੇ ਨਿਡਰ ਸਿਪਾਹੀ ਹੈ।

ਪਿਛਲਾ ਇਤਿਹਾਸ ਇਸ ਗਲ ਦੀ ਗਵਾਹੀ ਦਿੰਦਾ ਹੈ ਕਿ ਜਿਥੇ ਕਿਤੇ ਵੀ ਮੋਰਚੇ ਪਰ ਸਿਖ ਡਟ ਗਿਆ ਹੈ ਆਪਾ ਕੁਰਬਾਨ ਕਰੇ ਜਾਂ ਸਫਲਤਾ ਪ੍ਰਾਪਤ ਕਰੇ ਬਿਨਾਂ ਵਾਪਸ ਨਹੀਂ ਮੁੜਿਆ।

ਮਾਨਯੋਗ ਪਾਦਰੀ ਸੀ ਐਫ. ਐਂਡ ਰਿਉਜ਼ ਨੇ ਕਈ ਮੋਰਚਿਆਂ ਵਿਚ ਸਿੱਖਾਂ ਨੂੰ ਗੋਲੀਆਂ ਤੇ ਡਾਂਗਾਂ ਸਹਾਰਦਿਆਂ ਹੋਇਆਂ ਅੱਖੀਂ ਵੇਖ ਕੇ ਆਖਿਆ ਸੀ ਕਿ ਜੇ ਇਹੋ ਜਿਹੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਇਸਾਈ-ਅਤ ਵਿਚ ਹੁੰਦੀਆਂ ਤਾਂ ਇਸਾਈ ਮੱਤ ਅੱਜ ਨੂੰ ਸਰਬ ਸੰਸਾਰ ਮੱਤ ਹੁੰਦਾ।

ਉਨ੍ਹਾਂ ਅਫਗਾਨਾਂ ਨੂੰ ਜਿਨ੍ਹਾਂ ਨੂੰ ਕਿ ਅੰਗਰੇਜ਼ਾਂ ਦੀਆਂ ਟਰੇਂਡ ਫੌਜਾਂ ਭੀ ਵਸ ਵਿਚ ਨਹੀਂ ਕਰ ਸਕੀਆਂ, ਸਰਦਾਰ ਹਰੀ ਸਿੰਘ ਨਲੂਏ ਜਿਹੇ ਜਰਨੈਲ ਨੇ ਹੀ ਸੋਧਿਆ ਸੀ, ਇਸ ਸਬੰਧੀ ਇਕ ਉੱਘੇ ਅੰਗਰੇਜ਼ ਲਿਖਾਰੀ ਦੀ ਇਹ ਰਾਇ ਹੈ।

੧੯੧੪ ਦੀ ਜੰਗ ਵਿਚ ਜੇਕਰ ਸਿਖ ਜਰਮਨਾਂ ਦੇ ਦੰਦ ਖੱਟੇ ਨਾ ਕਰਦੇ ਤਾਂ ਇਸ ਜੰਗ ਵਿਚ ਸਫਲਤਾ ਪ੍ਰਾਪਤ ਕਰਨੀ ਦੂਰ ਸੀ। ਇਸ ਸਮੇਂ ਸਿਖ ਫੌਜਾਂ ਜਿਸ ਬਹਾਦਰੀ ਨਾਲ ਲੜ ਰਹੀਆਂ ਸਨ ਉਸ ਦੀ ਤਾਰੀਫ ਅਪਣੇ ਮੂੰਹੋਂ ਨਹੀਂ ਸਜਦੀ।

ਲੰਡਨ ਤੋਂ ਸੰਨ ੧੮੮੧ ਈਸਵੀ ਵਿਚ ਜਾਰੀ ਹੋਏ ਪ੍ਰਸਿੱਧ ਸਪਤਾ-ਹਿਕ ਅਖਬਾਰ "ਟਿਟਬਿਟਸ" ਵਿਚ ਇਕ ਅੰਗਰੇਜ਼ ਦੀ ਸਿੱਖ ਜਰਨੈਲ ਸਰਦਾਰ ਹਰੀ ਸਿੰਘ ਨਲੂਏ ਸੰਬੰਧੀ ਇਹ ਰਾਇ ਹੈ।

"ਅੱਜ ਕਲ ਫਰਾਂਸ ਤੇ ਇੰਗਲਿਸਤਾਨ ਦੇ ਰਸਾਲੇ ਤੇ ਅਖਬਾਰਾਂ ਅਪਣੇ ੨ ਦੇਸ਼ ਦੇ ਜਰਨੈਲਾਂ ਨੂੰ ਕਾਮਯਾਬ ਸਾਬਤ ਕਰਨ ਦੇ ਯਤਨ ਵਿਚ ਰੁਝੇ ਹੋਏ ਹਨ, ਪਰ ਸ਼ੋਕ ਦੀ ਗੱਲ ਹੈ ਕਿ ਉਹ ਸਚਾਈ ਤੇ ਅਸਲੀਅਤ ਨੂੰ ਅੱਖੋਂ ਉਹਲੇ ਕਰ ਰਹੇ ਹਨ। ਮੇਰੇ ਖਿਆਲ ਵਿਚ ਜਿਸ ਕਦਰ ਜਰਨੈਲ ਮਸ਼ਰਿਕ ਨੇ ਪੈਦਾ ਕੀਤੇ ਹਨ, ਮਗਰਿਬ ਪੈਦਾ ਨਹੀਂ ਕਰ ਸਕਿਆ। ਸੰਸਾਰ ਦਾ ਵੱਡਾ ਤੇ ਕਾਮਯਾਬ ਜਰਨੈਲ ਪੈਦਾ ਕਰਨ ਦਾ ਮਾਨ ਮਸ਼ਰਿਕ ਨੂੰ ਹੀ ਹੈ। ਮੇਰੀ ਸਚਾਈ ਤੇ ਨਿਰਪੱਖਤਾ ਦੇ ਕਾਰਨ ਅੰਗਰੇਜ਼ ਭਰਾ ਜ਼ਰੂਰ ਨਰਾਜ਼ ਹੋਣਗੇ ਕਿਉਂਕਿ ਅੱਜਕਲ ਪੂਰਬ ਪਛਮ ਦਾ ਸਵਾਲ ਜ਼ੋਰਾਂ ਤੇ ਹੈ ਮੈਂ ਅੰਗਰੇਜ਼ ਹਾਂ, ਦੇਸ਼ ਪਰੇਮੀ ਹਾਂ, ਇੰਗਲਿਸਤਾਨ ਦੀ ਵਡਿਆਈ ਤੇ ਮੈਨੂੰ ਮਾਨ ਹੈ।

ਸੰਸਾਰ ਭਰ ਦੇ ਇਤਿਹਾਸ ਨੂੰ ਮੈਂ ਧਿਆਨ ਨਾਲ ਵਿਚਾਰਿਆ ਹੈ ਅਤੇ ਇਸ ਸਿੱਟੇ ਤੇ ਪੁਜਾ ਹਾਂ ਕਿ ਮਗਰਿਬ ਅਜੇ ਸਦੀਆਂ ਤੀਕਰ ਹਰ ਲਿਹਾਜ ਨਾਲ ਮਸ਼ਰਿਕ ਦੀ ਸ਼ਾਗਿਰਦੀ ਕਰ ਸਕਦਾ ਹੈ। ਮਸ਼ਰਿਕ ਪਾਸ ਅਜੇ ਤੀਕਰ ਉਹ ਖਜ਼ਾਨੇ ਮੌਜੂਦ ਹਨ, ਜੋ ਮਗਰਿਬ ਦੇ ਵਹਿਮ ਵਿਚ ਭੀ ਨਹੀਂ ਆ ਸਕਦੇ। ਮਗਰਿਬ ਦੀ ਵਰਤਮਾਨ ਉੱਨਤੀ ਤਬਾਹੀ ਦੇ ਬਰਾਬਰ ਹੈ, ਪਰ ਮਸ਼ਰਿਕ ਦੀ ਆਤਮਿਕ ਉੱਨਤੀ ਵਾਲੀ ਜਾਗਰਤ ਉਸਦੀ ਲਿਆ-ਕਤ ਨੂੰ ਪ੍ਰਗਟ ਕਰਦੀ ਹੈ। ਖੈਰ ਮੈਂ ਅਸਲੀ ਮੰਤਵ ਵਲ ਆਉਂਦਾ ਹਾਂ। ਸੰਸਾਰ ਦਾ ਕਾਮਯਾਬ ਜਰਨੈਲ ਕੌਣ ਹੈ, ਕੋਈ ਨਿਪੋਲੀਅਨ ਦਾ ਨਾਮ ਲੈਣਗੇ ਜਿਹਾ ਕਿ ਸਾਡੇ ਫਰਾਂਸੀਸੀ ਭਰਾ, ਕਈ ਮਾਰਸ਼ਲ ਹੈਡਵਰਗ, ਲਾਰਡ ਕਿਚਨਰ, ਜਰਨਲ ਕਿਲਬਰਜ਼ੇ ਤੇ ਡਯੂਕ ਔਫ ਵਲਿੰਗਟਨ ਦਾ ਨਾਮ ਲੈਣਗੇ। ਜੇ ਕੋਈ ਇਸ ਤੋਂ ਭੀ ਅਗੇ ਵਧਿਆ ਤਾਂ ਉਹ ਹਲਾਕੂ ਖਾਂ, ਚੰਗੇਜ਼ ਖਾਂ, ਸਿਕੰਦਰ ਤੇ ਇਲਾਊਦੀਨ ਆਦਿ ਦਾ ਨਾਉਂ ਲਵੇਗਾ। ਮੇਰਾ ਅਪਣਾ ਖਿਆਲ ਹੈ ਕਿ ਯੂਰਪ ਵਲੋਂ ਇਕ ਬਹੁਤ ਅਛੇ ਕਾਮਯਾਬ ਜਰਨੈਲ ਹਰੀ ਸਿੰਘ ਨਲੂਏ ਦਾ ਨਾਮ ਕੋਈ ਸੱਜਨ ਵੀ ਨਹੀਂ ਲਵੇਗਾ। ਜਿਹੜੇ ਪੁਰਸ਼ ਭਾਰਤ ਵਰਸ਼ ਦੇ ਇਤਹਾਸ ਤੋਂ ਚੰਗੀ ਤਰਾਂ ਜਾਣੂ ਹਨ ਉਹ ਇਸ ਅਦੁੱਤੀ ਜਰਨੈਲ ਦਾ ਨਾਮ ਜਾਣਦੇ ਹਨ, ਪਰ ਉਨ੍ਹਾਂ ਨੂੰ ਯਾਦ ਨਹੀਂ ਆ ਸਕਦਾ ਤੇ ਉਹ ਐਡੀ ਵੱਡੀ ਪੋਜ਼ੀਸ਼ਨ ਇਸ ਨੂੰ ਦੇਣ ਲਈ ਤਿਆਰ ਨਾ

ਹੋਣਗੇ। ਮੇਰਾ ਉੱਤਰ ਸੁਣਦਿਆਂ ਹੀ ਹੈਰਾਨੀ ਨਾਲ ਬੋਲ ਉਠਣਗੇ। ਕਈ ਤਾਂ ਇਹ ਕਹਿਣੋਂ ਵੀ ਸੰਕੋਚ ਨਾ ਕਰਨਗੇ ਕਿ ਜਿਸ ਆਦਮੀ ਦਾ ਨਾਮ ਹੀ ਨਹੀਂ ਸੁਣਿਆ ਗਿਆ ਉਹ ਸੰਸਾਰ ਦਾ ਵੱਡਾ ਤੇ ਬੇਹਤਰ ਜਰਨੈਲ ਕਿਸ ਤਰਾਂ ਹੋ ਸਕਦਾ ਹੈ। ਆਓ ਮੈਂ ਦਸਾਂ ਉਹ ਕੌਣ—ਉਹ ਜਰਨੈਲ ਉੱਤੀ ਹਿੰਦ ਦੀ ਇਕ (ਸਿਖ) ਕੌਮ ਵਿਚ ਹਰੀ ਸਿੰਘ ਨਲੂਆ ਹੈ।

ਸ੍ਰ: ਹਰੀ ਸਿੰਘ ਨਲੂਏ ਦਾ ਨਾਮ ਹਿੰਦੁਸਤਾਨ ਦੇ ਇਤਿਹਾਸ ਨਾਲ ਦਿਲਚਸਪੀ ਰੱਖਣ ਵਾਲੇ ਸੱਜਣ ਅੱਛੀ ਤਰਾਂ ਜਾਣਦੇ ਹਨ, ਪਰ ਆਮ ਲੋਕ ਨਹੀਂ ਕਿਉਂਕਿ ਇਸ ਬਾਬਤ ਕੁਝ ਵੀ ਨਹੀਂ ਲਿਖਿਆ ਗਿਆ। ਕੇਵਲ ਕੁਝ ਕੁ ਹਿੰਦੁਸਤਾਨੀ ਤਵਾਰੀਖਾਂ ਵਿਚ ਇਸਦਾ ਜ਼ਿਕਰ ਮੌਜੂਦ ਹੈ ਪਰ ਜਿਥੇ ਤੀਕਰ ਮਤਲਬ ਹੈ ਮੈਂ ਸਮਝਦਾ ਹਾਂ ਕਿ ਉਹ ਸੰਸਾਰ ਭਰਦਾ ਕਾਮਯਾਬ ਜਰਨੈਲ ਹੋਇਆ ਹੈ।

ਇਕ ਮਾਮੂਲੀ ਗਿਣਤੀ ਨਾਲ ਜਿਸ ਤਰਾਂ ਅਫਗਾਨਿਸਤਾਨ ਜੈਸੇ ਮੁਲਕ ਨੂੰ ਫਤਹਿ ਕੀਤਾ ਤੇ ਫਿਰ ਅਫਗਾਨਾਂ ਉਤੇ ਆਪਣੀ ਚੰਗੀ ਲਿਆਕਤ ਦਾ ਸਿਕਾ ਜਮਾਇਆ, ਉਹ ਇਸਦੀ ਵਡਿਆਈ ਦੀ ਉਗਾਹੀ ਹੈ। ਅਫਗਾ-ਨਿਸਤਾਨ ਉਹੀ ਮੁਲਕ ਹੈ, ਜਿਸ ਵਿਚ ਤਿੰਨ ਵੇਰਾਂ ਅੰਗਰੇਜ਼ੀ ਫੌਜਾਂ ਦਾ ਕਤਲ ਆਮ ਹੋਇਆ ਹੈ, ਤੇ ਜਿਥੇ ਅਮਨ ਕਾਇਮ ਰੱਖਣ ਤੇ ਆਪਣਾ ਸਿਕਾ ਕਾਇਮ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਬੇ ਅਸਰ ਸਾਬਤ ਹੁੰਦੀ-ਆਂ ਰਹੀਆਂ ਹਨ, ਹਾਲਾਂਕਿ ਬਰਤਾਨਵੀ ਫੌਜਾਂ ਤੇ ਬਰਤਾਨਵੀ ਖਿਆਲ ਇਤਨਾ ਸੀ ਕਿ ਜੇ ਉਹ ਹਰੀ ਸਿੰਘ ਪਾਸ ਹੁੰਦਾ ਤਾਂ ਸ਼ਾਇਦ ਉਹ ਕੁਝ ਮਹੀਨਿਆਂ ਵਿਚ ਹੀ ਸਾਰੇ ਏਸ਼ੀਆ ਤੇ ਯੋਰਪ ਨੂੰ ਮੱਲ ਸਕਦਾ। ਕਈ ਅਣਜਾਣ ਸਜਣ ਇਸਦੀਆਂ ਜਿੱਤਾਂ ਤੇ ਕਾਮਯਾਬੀਆਂ ਨੂੰ ਜ਼ੁਲਮ ਤੇ ਜਬਰ ਦਾ ਨਾਮ ਦੇਣਗੇ ਤੇ ਇਸ ਦੀ ਜਿੱਤਾਂ ਨੂੰ ਜ਼ੁਲਮ ਦਾ ਸਿੱਟਾ ਦਸਣਗੇ ਪਰ ਦੁਨੀਆਂ ਜਾਣਦੀ ਹੈ ਕਿ ਇਸ ਨੇ ਕਿਸ ਤਰਾਂ ਫਤਹਿ ਪਾਈ।

## ਨਪੋਲੀਅਨ ਕਿ ਨਲੂਆ ?

ਸਮੁਚੇ ਤੌਰ ਪਰ ਸਿਖ ਕੌਮ ਨੂੰ ਅਪਣੇ ਵਤਨ ਪੰਜਾਬ ਤੋਂ ਬਿਨਾਂ ਅਪਣੀਆਂ ਜਿੱਤਾਂ ਨੂੰ ਅਗਾਂਹ ਵਧਾਉਣ ਦਾ ਸ਼ੌਕ ਨਹੀਂ ਸੀ, ਹਾਂ ਮੈਂ ਦਾਵੇ

ਨਾਲ ਆਖਦਾ ਹਾਂ ਕਿ ਜੇ ਉਹ ਚਾਹੁੰਦੇ ਤਾਂ ਸਾਰੇ ਏਸ਼ੀਆ ਨੂੰ ਫਤੇ ਕਰ ਸਕਦੇ ਸਨ ਇਨਹਾਂ ਦੀ ਜਥਬੰਦੀ ਕੋਈ ਮਾਮੂਲੀ ਤਾਕਤ ਨਹੀਂ ਸੀ ਮਹਾਂ-ਯੁਧ ਨੇ ਸੰਸਾਰ ਤੇ ਸਾਬਤ ਕਰ ਦਿਤਾ ਹੈ ਕਿ ਸਿਖ ਦੁਨੀਆਂ ਦੀ ਇਕ ਬਹਾਦਰ ਕੌਮ ਹੈ ਇਸ ਸਮੇਂ ਵਿਚ ਬਹਾਦਰੀ ਦੇ ਗੁਣ ਭਾਵੇਂ ਇਸ ਦੇ ਮਜ਼ੁਬ ਨੇ ਹੀ ਪੈਦਾ ਕਰ ਦਿਤੇ ਸਨ ਪਰ ਵਰਤਮਾਨ ਜਥਬੰਦੀ ਹਰੀ ਸਿੰਘ ਨਲੂਏ ਦਾ ਹੀ ਕੰਮ ਹੈ ਭਾਵੇਂ ਸ: ਹਰੀ ਸਿੰਘ ਨਲੂਏ ਨੂੰ ਮਹਾਂਯੁਧ ਤੇ ਵਾਟਰਲੋ ਦੇ ਜੰਗ ਜਿਹੀਆਂ ਲੜਾਈਆਂ ਵਿਚ ਹਿਸਾ ਲੈਣ ਦਾ ਮੌਕਾ ਨਹੀਂ ਮਿਲਿਆ, ਪਰ ਇਸ ਦੀ ਅਰੰਭਕ ਜਿਤਾਂ ਤੇ ਇਸ ਦੇ ਜੰਗੀ ਢੰਗ ਅਪਣੀ ਮਿਸਾਲ ਆਪ ਹੀ ਸਨ ਜਿਹੜੇ ਲੋਕ ਸਿਖ ਕੌਮ ਤੇ ਸ: ਹਰੀ ਸਿੰਘ ਨੂੰ ਨਹੀਂ ਜਾਣਦੇ ਉਹ ਸਿਖ ਕੌਮ ਦੀ ਉਨਤੀ ਦੇ ਸਮਾਚਾਰ ਪੜ੍ਹਕੇ ਸਿਟਾ ਕਢਣ ਕਿ ਇਹ ਇਕ ਖਾਸ ਜਥੇਬੰਦ ਤੇ ਉਸ ਇਨਸਾਨੀ ਤਾਕਤ ਦੀਆਂ ਸਰਗਰਮੀਆਂ ਦਾ ਨਤੀਜਾ ਹੈ।

## ਸਭਰਾਓਂ ਦੀ ਲੜਾਈ ਦਾ ਆਮ ਹਾਲ।

ਸਭਰਾਓਂ ਦੀ ਲੜਾਈ ਅਣਖੀ ਸਿੰਘਾਂ ਦੀ ਧੁਨਮਰਦੀ ਤੇ ਬਹਾਦਰੀ ਦੀ ਜਿਉਂਦੀ ਜਾਗਦੀ ਮਿਸਾਲ ਹੈ ਜੋ ਇਤਿਹਾਸ ਵਿਚ ਸਦਾ ਵਡਿਆਈ ਨਾਲ ਚੇਤੇ ਕੀਤੀ ਜਾਇਆ ਕਰੇਗੀ।

ਇਸ ਲੜਾਈ ਸਮੇਂ ਅੰਗਰੇਜ਼ੀ ਫੌਜ ਦਾ ਕਮਾਂਡਰ ਇਨ-ਚੀਫ "ਲਾਰਡ ਗਫ" ਇਸ ਤਰਾਂ ਲਿਖਦਾ ਹੈ "ਅੰਗਰੇਜ਼ਾਂ ਦੇ ਮਰਿਆਂ ਦੇ ਫਟੜਾਂ ਦਾ ਸਾਰਾ ਨੁਕਸਾਨ ੨੦੮੩ ਆਦਮੀਆਂ ਦਾ ਹੋਇਆ। ਇਨ੍ਹਾਂ ਵਿਚ ਜੇਨਰਲ ਫੁਟ ਤੇ ਹੋਰ ਕਈ ਇਹ ਪ੍ਰਸਿਧ ਅੰਗਰੇਜ਼ ਅਫਸਰ ਸਨ ਜਿਨ੍ਹਾਂ ਨੇ ਕਿ ਸੰਨ ੧੮੧੫ ਈ: ਵਿਚ ਯੂਰਪ ਅੰਦਰ ਵਾਟਰਲੂ ਸ਼ਹਿਰ ਦੀਆਂ ਲੜਾਈਆਂ ਵਿਚ ਨੈਪੋਲੀਅਨ ਦਾ ਮੁਕਾਬਲਾ ਕੀਤਾ ਸੀ। ਸਿਖਾਂ ਦੀ ਫੌਜ ਦੀ ਹਾਲਤ ਅੰਗਰੇਜ਼ੀ ਫੌਜ ਨਾਲੋਂ ਬਹੁਤ ਚਗੀ ਸੀ ਇਨ੍ਹਾਂ ਪਾਸ ੬੭ ਤੋਪਾਂ ਸਨ ਜੋ ਅੰਗਰੇਜ਼ੀ ਤੋਪਾਂ ਨਾਲੋਂ ਖਾਸ ਤੌਰ ਤੇ ਭਾਰੀਆਂ ਸਨ। ਪਰ ਸਿਖਾਂ ਦਾ ਨੁਕਸਾਨ ਪੰਜ ਅਤੇ ਦਸ ਹਜ਼ਾਰ ਦੇ ਵਿਚਕਾਰ ਹੋਇਆ ਇਹ ਨਤੀਜਾ ਲਾਲ ਸਿੰਘ ਤੇ ਤੇਜਾ ਸਿੰਘ ਦੀ ਗਦਾਰੀ ਦੇ ਕਾਰਨ ਸੀ। ਦੁਸ਼ਮਨ ਦੀ ਗਵਾਹੀ ਨਾਲੋਂ

ਹੋਰ ਵਧੇਰੇ ਕਿਸ ਦੀ ਪ੍ਰਮਾਣੀਕ ਹੋ ਸਕਦੀ ਹੈ ਉਸ ਨੇ ਭੀ ਗੱਦਾਰਾਂ ਦੀ ਗੱਦਾਰੀ ਹੀ ਹਾਰ ਦਾ ਅਮਲ ਕਾਰਨ ਦੱਸੀ। ਕਪਤਾਨ ਕਨਿੰਘਮ ਜੋ ਲੜਾਈ ਵਿਚ ਸ਼ਾਮਲ ਸੀ ਇਸ ਤਰ੍ਹਾਂ ਲਿਖਦਾ ਹੈ "ਭਾਵੇਂ ਕਿਤਨੀ ਗੋਲਾ-ਬਾਰੀ ਹੋ ਰਹੀ ਸੀ ਪਰ ਗੁਰੂ ਗੋਬਿੰਦ ਸਿੰਘ ਦੇ ਕਿਸੇ ਸਿਖ ਨੇ ਪਨਾਹ ਨਹੀਂ ਮੰਗੀ ਸੀ" ਇਸ ਤੋਂ ਵੱਧ ਸਿਖਾਂ ਦੀ ਬਹਾਦਰੀ ਦੀ ਹੋਰ ਕੀ ਮਸਾਲ ਹੋ ਸਕਦੀ ਹੈ। ਸ਼ਾਹ ਮਹੰਮਦ ਨੇ ਇਸ ਲੜਾਈ ਦਾ ਇਸ ਤਰ੍ਹਾਂ ਨਕਸ਼ਾ ਖਿਚਿਆ ਹੈ।

"ਆਈਆਂ ਪਲਟਣਾਂ ਬੀੜਕੇ ਤੋਪਖਾਨੇ, ਅਗੋਂ ਸਿੰਘਾਂ ਨੇ ਪਾਸੜੇ ਮੋੜ ਸੁਟੇ।
ਮੇਵਾ ਸਿੰਘ ਤੇ ਮਾਖੇ ਖਾਂ ਹੋਏ ਸਿਧੇ, ਹੱਲੇ ਤਿੰਨ ਫਰੰਗੀ ਦੇ ਤੋੜ ਸੁਟੇ।
ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁਟੇ।
ਸ਼ਾਹ ਮਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਚੋੜ ਸੁਟੇ।

ਪਏ ਬਾਵਿਓਂ ਹੋਇਕੇ ਫੇਰ ਧਾਵਾ, ਫਰਾਂਸੀਸ ਤੇ ਜਿਥੇ ਸੀ ਚਾਰ ਯਾਰੀ
ਲੈ ਤੜਾਕ ਘਤਿਆ ਵਾਂਗ ਕਮਾਨ ਗੋਸ਼ੇ, ਬਣੀ ਆਣ ਸਰਦਾਰਾਂ ਨੂੰ ਬਹੁਤ ਖੁਆਰੀ
ਤੇਜਾ ਸਿੰਘ ਸਰਦਾਰ ਪੁਲ ਵੱਢ ਦਿਤਾ, ਘਰੀਂ ਨੱਸ ਨ ਜਾਇ ਏਹ ਫੌਜ ਸਾਰੀ
ਸ਼ਾਹ ਮੁਹੰਮਦਾ ਮਰਨ ਸ਼ਹੀਦ ਹੋਕੇ, ਅਤੇ ਜਾਨ ਨ ਕਰਨਗੇ ਰੱਬ ਪਿਆਰੀ

ਜੰਗ ਹਿੰਦ ਪੰਜਾਬ ਦਾ ਹੋਣ ਲਗਾ, ਦੋਵੇਂ ਬਾਦਸ਼ਾਹੀ ਫੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ, ਜੇਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀ ਗੋਲੀਆਂ ਨਾਲ ਉਡਣ, ਹਾਥੀ ਢਉਂਦੇ ਵਾਂਗ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿਤਕੇ ਅੰਤ ਨੂੰ ਹਾਰੀਆਂ ਨੀ

ਸਿੰਘ ਸਭਾ ਲਹਿਰ ਈਸਾਈਅਤ, ਹਿੰਦੂ ਸਮਾਜ ਅਤੇ ਆਰੀਆ ਸਮਾਜ ਦੀ ਅੰਧਾ ਧੁੰਦ ਮਜ਼ਹਬੀ ਕਸ਼ਮਕਸ਼ ਅਤੇ ਗੈਰਮੁਨਸਫਾਨਾ ਕਾਰਰ-ਵਾਈਆਂ ਦੇ ਜਵਾਬ ਵਿਚ ਪੈਦਾ ਹੋਈ, ਜੋ ਕਾਰਰਵਾਈਆਂ ਇਹਨਾਂ ਵਲੋਂ ਈਰਖਾ ਨਾਲ ਸਿਖਾਂ ਨੂੰ ਨਵੀਂ ਰੌਸ਼ਨੀ ਦਾ ਝਾਂਸਾ ਦੇਕੇ ਆਪਣੇ ਅਧਿਕਾਰ ਹੇਠ ਕਰਨ ਲਈ ਨਿਤ ਨਵੇਂ ਸੂਰਜ ਕੀਤੀਆਂ ਜਾ ਰਹੀਆਂ ਸਨ।

ਹਿੰਦੁਸਤਾਨ ਵਿਚ ਈਸਾਈਅਤ ਅੰਗਰੇਜ਼ੀ ਅਮਲਦਾਰੀ ਦਾ ਨਤੀਜਾ

ਹੈ। ਸ਼ੇਰ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਵਿਚ ਈਸਾਈ ਮਿਸ਼ਨਰੀਆਂ ਨੂੰ ਪੰਜਾਬ ਵਿਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਸੀ। ਸੰਨ ੧੮੪੯ ਈ: ਵਿਚ ਸਿਖ ਰਾਜ ਦਾ ਖਾਤਮਾ ਕਰਕੇ ਜਦ ਅੰਗਰੇਜ਼ਾਂ ਨੇ ਪੰਜਾਬ ਉਤੇ ਕਬਜ਼ਾ ਕੀਤਾ ਤਾਂ ਪੰਜਾਬ ਨਿਵਾਸੀਆਂ ਨੂੰ ਆਪਣੇ ਵਲ ਖਿਚਣ ਲਈ ਜੋ ਸਭ ਤੋਂ ਪਹਿਲੀ ਲਹਿਰ ਚਲਾਈ ਗਈ ਉਹ ਪੰਜਾਬ ਵਿਚ ਇਸਾਈਅਤ ਦੇ ਪ੍ਰਚਾਰ ਲਈ ਅਤੇ ਕਾਇਮ ਕਰਨਾ ਅਤੇ ਉਹਨਾਂ ਦੇ ਰਾਹੀਂ ਅੰਗਰੇਜ਼ੀ ਤਾਲੀਮ ਤੇ ਸਭਯਤਾ ਵਲ ਆਮ ਲੋਕਾਂ ਨੂੰ ਪ੍ਰੇਰਨਾ ਕਰਨਾ ਸੀ। ਪੰਜਾਬ ਵਿਚ ਕੇਵਲ ਇਕ ਨਵੀਂ ਹਕੂਮਤ ਕਾਇਮ ਹੋਣੀ ਹੀ ਕਾਫੀ ਨਹੀਂ ਸੀ, ਬਲਕਿ ਇਧਰੋਂ ਵੀ ਰਿਆਯਾ ਦਾ ਹਾਕਮਾਂ ਵਲ ਝੁਕਣਾ ਵੀ ਰਾਜ ਪ੍ਰਬੰਧ ਨੂੰ ਤੋੜ ਪਹੁੰਚਾਣ ਲਈ ਇਕ ਜ਼ਰੂਰੀ ਗੱਲ ਸੀ। ਅੰਗਰੇਜ਼ ਆਪਣੇ ਦਿਲ ਵਿਚ ਇਹੋ ਖਾਹਸ਼ ਰੱਖਦਾ ਸੀ ਤੇ ਇਸੇ ਦਿਲੀ ਮੁਰਾਦ ਨੂੰ ਪੂਰਾ ਕਰਨ ਲਈ ਸੰਨ ੧੮੫੩ ਈ: ਵਿਚ ਅੰਮ੍ਰਿਤਸਰ ਕ੍ਰਿਸ਼ਚੀਅਨ ਸਕੂਲ ਦੀ ਬੁਨਿਆਦ ਰੱਖੀ ਗਈ। ਇਸ ਤੋਂ ਬਿਨਾ ਪੰਜਾਬ ਵਿਚ ਈਸਾਈਅਤ ਦੇ ਪ੍ਰਚਾਰ ਲਈ ਛੇ ਵਡੇ ਸਟੇਸ਼ਨ ਕੋਟ ਗੜ੍ਹ, ਕਾਂਗੜਾ, ਬੰਨੂ, ਡੇਰਾ ਇਸਮਾਈਲ ਖਾਂ, ਮੁਲਤਾਨ ਅਤੇ ਖਾਨਪੁਰ ਤੇ ਚਾਰ ਛੋਟੇ ਸਟੇਸ਼ਨ ਬਟਾਲਾ, ਕਲਾਰਕਾਬਾਦ, ਪਿੰਡ ਦਾਦਨ ਖਾਨ ਅਤੇ ਤਰਨ ਤਾਰਨ ਕਾਇਮ ਕੀਤੇ ਗਏ। ਕ੍ਰਿਸ਼ਚੀਅਨ ਮਿਸ਼ਨ ਦੇ ਇਹ ਤਮਾਮ ਅੱਡੇ ਸੰਨ ੧੮੫੨ ਈ: ਤੋਂ ਸੰਨ ੧੮੫੬ ਈ: ਤੱਕ ਸਿਰਫ ਚਾਰ ਸਾਲਾਂ ਦੀ ਜਦੋ ਜਹਿਦ ਦਾ ਨਤੀਜਾ ਸਨ ਅਤੇ ਇਹਨਾਂ ਅੱਡਿਆਂ ਵਿਚ ਨਾਰੋਵਾਲ, ਜੰਡਿਆਲਾ, ਅੰਮ੍ਰਿਤਸਰ, ਕਸ਼ਮੀਰ ਤੇ ਡੇਰਾਜਾਤ ਵੀ ਸ਼ਾਮਲ ਸਨ। ਅੰਮ੍ਰਿਤਸਰ ਸਿਖਾਂ ਦਾ ਅਤੇ ਪਿਸ਼ਾਵਰ ਪਠਾਨਾਂ ਦਾ ਕੇਂਦਰ ਹੋਣ ਦੇ ਕਾਰਨ ਸਰ ਐਚ. ਐਡਵਰਡਸ ਨੇ ਸਰ ਜਾਹਨ ਲਾਰਸ ਨੂੰ ਇਕ ਖਤ ਦਾ ਜਵਾਬ ਦਿੰਦਿਆਂ ਹੋਇਆਂ ਲਿਖਿਆ ਸੀ—

There are only two obligatory points the Peshawar vally and Manjha. The rest are mere dependencies. Holding these two points you will hold whole Punjab. The Punjab & Sindh Mission by Robert Clerk, M A 1885 P. 38

ਭਾਵ—"ਪਿਸ਼ਾਵਰ ਦੀ ਵਾਦੀ ਅਤੇ ਇਲਾਕਾ ਮਾਝਾ" ਇਹਨਾਂ ਦੇ ਕੇਂਦਰਾਂ ਨੂੰ ਜੇ ਕਬਜ਼ੇ ਵਿਚ ਕੀਤਾ ਜਾਵੇ ਤਾਂ ਸਾਰਾ ਪੰਜਾਬ ਆਪ ਦੇ ਕਬਜ਼ੇ

ਵਿਚ ਆ ਜਾਵੇਗਾ। ਇਸ ਖਿਆਲ ਨੂੰ ਅੱਖਾਂ ਅੱਗੇ ਰੱਖਦਿਆਂ ਹੋਇਆਂ ਇਹਨਾਂ ਦੋ ਕੇਂਦਰਾਂ ਉਤੇ ਆਪਣੀ ਹਕੂਮਤ ਜਮਾਉਣ ਲਈ ਈਸਾਈਆਂ ਨੇ ਬੜੀ ਸਰਗਰਮੀ ਨਾਲ ਕੰਮ ਸ਼ੁਰੂ ਕੀਤਾ। ਸਰ ਹਨਰੀ ਲਾਰੰਸ ਨੇ ਜੋ ਪੰਜਾਬ ਦੇ ਬੋਰਡ ਆਫ ਐਡ ਮਨਿਸਟ੍ਰੇਸ਼ਨ ਦੇ ਹੈਡ ਸਨ, ਈਸਾਈ ਮਿਸ਼ਨਰੀਆਂ ਨੂੰ ਪ੍ਰਚਾਰ ਵਾਸਤੇ ੫੦੦ ਰੁਪਏ ਸਾਲਾਨਾ ਦੇਣੇ ਸ਼ੁਰੂ ਕੀਤੇ। ਮਹਾਰਾਜਾ ਦਲੀਪ ਸਿੰਘ ਨੂੰ ਯੂ. ਪੀ. ਵਿਚ ਲਿਜਾਕੇ ਈਸਾਈ ਬਣਾਇਆ ਗਿਆ ਅਤੇ ਸਿਖਾਂ ਦੇ ਇਸ ਮਜ਼ਲੂਮ ਬਾਦਸ਼ਾਹ ਤੋਂ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਲਈ ਬਤੌਰ ਇਮਦਾਦ ੫੦੦ ਰੁਪਏ ਸਾਲਾਨਾ ਲਗਾਤਾਰ ਕਈ ਸਾਲ ਆਉਂਦੇ ਰਹੇ। ਕਈ ਸਿਖ ਖਾਨਦਾਨ ਜੋ ਆਪਣੇ ਧਰਮ ਬਾਰੇ ਚੰਗੀ ਵਾਕਫੀਅਤ ਨਹੀਂ ਰੱਖਦੇ ਸਨ, ਇਸਾਈ ਬਣਨ ਲਗ ਪਏ ਅਤੇ ਇਨ੍ਹਾਂ ਈਸਾਈਆਂ ਦੀ ਗਿਣਤੀ ਜੋ ਸੰਨ ੧੮੫੨ ਵਿਚ ਸਿਰਫ ਸੀ ਉਹ ਸਿੰਘ ਸਭਾ ਲਹਿਰ ਦੇ ਜ਼ਮਾਨੇ (੧੮੮੦) ਤੱਕ ੧੫੦੧ ਹੋ ਗਈ।

ਈਸਾਈਅਤ ਦਾ ਪਚਾਰ ਸਿਰਫ ਈਸਾਈ ਪਾਦਰੀਆਂ ਤੱਕ ਹੀ ਮਹਿਦੂਦ ਨਹੀਂ ਰਖਿਆ ਗਿਆ, ਗਵਰਨਮੈਂਟ ਦੇ ਮਹਿਕਮਾ ਤਾਲੀਮ ਵਿਚ ਵੀ ਇਸ ਨੂੰ ਦਾਖਲ ਕਰਨ ਦੀ ਕੋਸ਼ਿਸ਼ ਕੀਤੀ ਗਈ ਅਤੇ ਈਸਾਈ ਟੀਚਰ ਸਰਕਾਰੀ ਸਕੂਲਾਂ ਵਿਚ ਬਾਈਬਲ ਪੜ੍ਹਾਣ ਦੇ ਲਈ ਨੀਯਤ ਕੀਤੇ ਗਏ। ਮਹਿਕਮਾਂ ਤਾਲੀਮ ਦੇ ਇਕ ਮੁਨਸਿਫ ਮਿਜਾਜ ਅੰਗਰੇਜ਼ ਡਇਰੈਕਟਰ ਵਲੋਂ ਇਕ ਵੇਰ ਇਸ ਰਵਯੇ ਦੀ ਮੁਖਾਲਫਤ ਵੀ ਕੀਤੀ ਗਈ, ਮਗਰ ਉਸ ਦੇ ਰਹਿਣ ਤੱਕ ਹੀ ਮਹਿਦੂਦ ਰਹੀ ਅਤੇ ਪਿਛੋਂ ਉਹੀ ਹੋਇਆ ਜੋ ਅੰਗਰੇਜ਼ ਈਸਾਈਆਂ ਦੀ ਦਿਲੀ ਇਛਾ ਦੇ ਐਨ ਮੁਤਾਬਕ ਸੀ। ਪੰਜਾਬ ਐਂਡ ਸਿੰਧ ਮਿਸ਼ਨ ਨਾਮੀ ਪੁਸ਼ਤਕ ਦੀ ਲਿਖਤ ਦੇ ਅਨੁਸਾਰ ਈਸਾਈ ਚਾਹੁੰਦੇ ਸਨ ਕਿ ਜੇ ਸਾਰਾ ਪੰਜਾਬ ਨਹੀਂ ਤਾਂ ਘਟੋ ਘੱਟ ਪਿਸ਼ਾਵਰ ਤੇ ਮਾਝੇ ਦਾ ਇਲਾਕਾ ਤਾਂ ਜ਼ਰੂਰ ਈਸਾਈ ਹੋਣ ਦਾ ਮਾਣ ਪ੍ਰਾਪਤ ਕਰਨ। ਸੂਬਾ ਸਰਹੱਦ ਦੇ ਪਠਾਣ ਅਤੇ ਇਲਾਕਾ ਮਾਝਾ ਦੇ ਸਿੱਖ ਦੋਵੇਂ ਲਾਸਾਨੀ ਬਹਾਦਰ ਤੇ ਲੜਾਕੇ ਹੁੰਦੇ ਹਨ। ਜੇ ਇਹ ਦੋਵੇਂ ਇਸਾਈ ਬਣ ਜਾਂਦੇ ਤਾਂ ਬਾਕੀ ਪੰਜਾਬ ਵਿਚ ਕੁਛ ਰਹਿ ਹੀ ਨਹੀਂ ਜਾਂਦਾ। ਇਸ ਲਈ ਈਸਾਈ ਇਹਨਾਂ ਦੋਨਾਂ ਇਲਾਕਿਆਂ ਵਿਚ ਪ੍ਰਚਾਰ ਕਰਨ ਉਤੇ ਜ਼ੋਰ ਦਿੰਦੇ ਰਹੇ ਅਤੇ ਅੰਮ੍ਰਿਤਸਰ ਮਿਸ਼ਨ ਸਕੂਲ ਨੇ ਅੰਗਰੇਜ਼ੀ ਤਾਲੀਮ ਦੇ ਬਹਾਨੇ ਸਿੱਖ, ਹਿੰਦੂ ਅਤੇ ਮੁਸਲਮਾਨ ਵਿਦਿਆਰ-

ਥੀਆਂ ਵਿਚ ਈਸਾਈ ਮਤ ਦਾ ਪ੍ਰਚਾਰ ਕਰਨ ਲਈ ਕੋਈ ਕਸਰ ਬਾਕੀ ਨਾ ਛੱਡ। ਈਸਾਈ ਪਾਦਰੀ ਪੰਜਾਬ ਨੂੰ ਈਸਾਈ ਬਨਾਣ ਦੀ (ਕਿਤਨੀ) ਜ਼ਬਰਦਸਤ ਦਿਲੀ ਖਾਹਸ਼ ਰੱਖਦੇ ਸਨ, ਉਹ ਇਸੇ ਗੱਲੋਂ ਜ਼ਾਹਰ ਹੋ ਜਾਂਦੀ ਹੈ ਕਿ ਜਦ ਦਰਿਆਏ ਸਤਲੁਜ ਅੰਗਰੇਜ਼ੀ ਤੇ ਸਿੱਖ ਹਕੂਮਤ ਦੇ ਦਰਮਿਆਨ ਹੱਦ ਬਣਿਆਂ ਹੋਇਆ ਸੀ ਤਾਂ ਇਕ ਪਾਦਰੀ ਸਾਹਿਬ ਲੁਧਿਆਣੇ ਤੋਂ ਦਰਿਆ ਸਤਲੁਜ ਦੇ ਕਿਨਾਰੇ ਪੁਜਾ ਤੇ ਉਸ ਨੇ ਪੰਜਾਬ ਵਲ ਹੱਥ ਉਠਾ ਕੇ ਕਿਹਾ—"ਅਸੀਂ ਇਸ ਇਲਾਕੇ ਨੂੰ ਖੁਦਾ ਦੇ ਨਾਮ ਉਤੇ ਫਤੇ ਕੀਤਾ।" ਇਸ ਤੋਂ ਇਲਾਵਾ ਇਕ ਹੋਰ ਪਾਦਰੀ ਸਾਹਿਬਾਨ ਦੇ ਉਨ੍ਹਾਂ ਨੂੰ ਰਾਤੀਂ ਸੁਤੇ ਪਿਆਂ ਸੁਪਨਾ ਆਇਆ ਕਿ ਸਾਰੇ ਪੰਜਾਬ ਦੇ ਲੋਕ ਈਸਾਈ ਬਣਕੇ ਉਸਦੇ ਸਾਮ੍ਹਣੇ ਖਲੋਤੇ ਸਨ। ਪੰਜਾਬ ਐਂਡ ਸਿੰਧ ਮਿਸ਼ਨ ਵਿਚ ਮਿ: ਕਲਾਰਕ ਨੇ ਇਨ੍ਹਾਂ ਦੋਹਾਂ ਗੱਲਾਂ ਦਾ ਜ਼ਿਕਰ ਕੀਤਾ ਹੈ ਅਤੇ ਇਸ ਸੁਪਨੇ ਦੇ ਪੂਰਾ ਹੋਣ ਦੀ ਇਛਾ ਪ੍ਰਗਟ ਕੀਤੀ ਹੈ। ਸੰ: ੧੮੫੬ ਈ: ਤੋਂ ਪਿਛੋਂ ਪੰਜਾਬ ਵਿਚ ਈਸਾਈਅਤ ਦੇ ਅੱਡੇ ਵਧਾਏ ਗਏ। ੬ ਦੀ ਬਜਾਏ ੧੫ ਕੇਂਦਰੀ ਮਿਸ਼ਨ ਸਟੇਸ਼ਨ ਅਤੇ ੪ ਦੀ ਥਾਂ ੧੩ ਬ੍ਰਾਂਚ ਸਟੇਸ਼ਨ ਕਾਇਮ ਕੀਤੇ ਗਏ। ਜ਼ਨਾਨਾ ਅਤੇ ਮਰਦਾਨਾ ਸਕੂਲਾਂ ਦੀ ਗਿਣਤੀ ਵੀ ਵਧ ਗਈ। ਮਿਸ਼ਨ ਸਕੂਲਾਂ ਵਿਚ ਅੰਗਰੇਜ਼ੀ ਵਿਚ ਪੜ੍ਹਾਈ ਕਰਵਾਈ ਜਾਂਦੀ ਸੀ। ਹਿੰਦੁਸਤਾਨ ਦੇ ਅੰਗਰੇਜ਼ੀ ਤੇ ਦੇਸੀ ਅਖਬਾਰਾਂ ਵਿਚ ਜੋ ਈਸਾਈਅਤ ਦੀ ਪੈਰਵੀ ਕਰਦੇ ਸਨ ਇਨ੍ਹਾਂ ਮਿਸ਼ਨ ਸਕੂਲਾਂ ਦੀਆਂ ਅਤੇ ਪੰਜਾਬ ਦੇ ਈਸਾਈ ਸਕੂਲਾਂ ਦੀਆਂ ਰਪੋਟਾਂ ਛਪਦੀਆਂ ਰਹਿੰਦੀਆਂ ਸਨ ਲਾਹੌਰੋਂ ਲਾਹੌਰ ਕਰਾਨੀਕਲ ਨਾਮੀ ਇਕ ਅਖਬਾਰ ਨਿਕਲਦਾ ਸੀ ਜੋ ਨਵੀਂ ਰੋਸ਼ਨੀ ਦੇ ਪ੍ਰਚਾਰ ਦੇ ਲਈ ਹਕੂਮਤ ਅੰਗਰੇਜ਼ੀ ਦੀ ਪਿਠ ਠੋਕਦਾ ਰਹਿੰਦਾ ਸੀ। ਇਸ ਸਮੇਂ ਸਿਰਫ ਈਸਾਈ ਲੋਕ ਹੀ ਸਨ ਜੋ ਪੰਜਾਬ ਵਿਚ ਕੀ ਇਲਮੀ ਤੇ ਕੀ ਅਦਬੀ ਹਰ ਲਿਹਾਜ਼ ਤੋਂ ਉੱਨਤ ਤੇ ਖੁਸ਼ਹਾਲ ਸਨ। ਹਿੰਦੂ ਅਤੇ ਮੁਸਲਮਾਨਾਂ ਵਿਚ ਜਾਗਰਤ ਦੇ ਕੋਈ ਨਿਸ਼ਾਨ ਬਾਕੀ ਨਹੀਂ ਸਨ ਅਤੇ ਸਿਖ ਤਾਂ ਆਪਣੀ ਹਕੂਮਤ ਦੇ ਤਿੱਤਰ ਬਿੱਤਰ ਹੋਣ ਕਰਕੇ ਬਿਲਕੁਲ ਪ੍ਰੇਸ਼ਾਨ ਹਾਲਤ ਵਿਚ ਸਨ ਅਤੇ ਉਹਨਾਂ ਦੀ ਅਕਥਨੀਯ ਗਿਰਾਵਟ ਨੂੰ ਵੇਖਕੇ ਕੋਈ ਉਮੀਦ ਨਹੀਂ ਸੀ ਕਿ ਉਹ ਫੇਰ ਵੀ ਕਦੀ ਉਠ ਸਕਣਗੇ।

ਸੰ: ੧੮੫੭ ਈ: ਵਿਚ ਗਦਰ ਦੇ ਮੌਕੇ ਤੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਰਾਜਸੀ ਜਾਗ੍ਰਿਤ ਆਈ ਅਤੇ ਦੋਹਾਂ ਕੌਮਾਂ ਦੇ ਲੋਕ ਅੰਗਰੇਜ਼ੀ ਹਕੂਮਤ

ਦਾ ਮੁਕਾਬਲਾ ਕਰਨ ਲਈ ਸਨੱਧ ਬੱਧ ਹੋਏ ਮਗਰ ਦਿਲੀ ਦਾ ਸ਼ਿਕਸਤ ਤੋਂ ਬਾਅਦ ਉਹ ਮੁਕੰਮਲ ਤੌਰ ਤੇ ਦਬਾ ਦਿਤੇ ਗਏ। ਹੁਣ ਹਿੰਦੂ, ਮੁਸਲਮ ਕਲਚਰ ਦੀ ਰਖਵਾਲੀ ਲਈ ਉਹਨਾਂ ਦੇ ਸਾਹਮਣੇ ਇਕੋ ਹੀ ਇਲਾਜ ਬਾਕੀ ਰਹਿ ਗਿਆ, ਉਹ ਇਲਾਜ ਸੀ ਅੰਗਰੇਜ਼ੀ ਹਕੂਮਤ ਦੇ ਨਾਲ ਨਵੇਂ ਸਿਰਿਓਂ ਮਿਲਵਰਤਨ ਕਾਇਮ ਕਰਨਾ। ਕੁਝ ਸਮੇਂ ਪਿਛੋਂ ਹਿੰਦੂਆਂ ਨੇ ਆਪਣੀ ਕਲਚਰ ਦੀ ਹਿਫਾਜ਼ਤ ਦੇ ਲਈ ਆਰੀਆ ਸਮਾਜ ਅਤੇ ਮੁਸਲਮਾਨਾਂ ਨੇ ਇਸਲਾਮੀ ਅੰਜਮਨਾਂ ਬਨਾਣੀਆਂ ਸ਼ੁਰੂ ਕੀਤੀਆਂ। ਸੁਆਮੀ ਦਿਆ ਨੰਦ ਨੇ ਆਰੀਆ ਸਮਾਜ ਰਚਕੇ ਉਸ ਦੇ ਪ੍ਰਚਾਰ ਲਈ ਇਕ ਖੁਲ੍ਹਾ ਦਾਇਰਾ ਵੇਦਾਂ ਦੇ ਮਿਸ਼ਨ ਦੇ ਨਾਂ ਤੇ ਬਣ ਦਿਤਾ। ਹਿੰਦੂਆਂ ਦੀ ਇਸ ਨਵੀਂ ਲਹਿਰ ਆਰੀਆ ਸਮਾਜ ਦੇ ਉੱਪਰ ਬ੍ਰਹਮੂ ਸਮਾਜ ਦਾ ਖੁਲ੍ਹਾ ਡੁਲ੍ਹਾ ੨ ਅਸਰ ਪਿਆ। ਕਲਕੱਤੇ ਵਿਚ ਰਾਜਾ ਰਾਮ ਮੋਹਨ ਰਾਇ ਨੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਹੀ ਬ੍ਰਹਮੂ ਸਮਾਜ ਕਾਇਮ ਕਰ ਦਿਤਾ ਸੀ ਜੋ ਪਰਾਤਨ ਹਿੰਦੂ ਧਰਮ ਵਿਚ ਸ਼ੁਰੂ ਤੋਂ ਹੀ ਸੁਧਾਰ ਦਾ ਚਾਹਵਾਨ ਸੀ ਤੇ ਇਸੇ ਸਬੰਧ ਵਿਚ ਉਸ ਦੇ ਇਕੱਠ ਹੁੰਦੇ ਰਹਿੰਦੇ ਸਨ। ਆਰੀਆ ਸਮਾਜ ਕਾਇਮ ਹੋਣ ਤੇ ਸੁਆਮੀ ਦਿਆ ਨੰਦ ਦੇ ਨਾਲ ਕੁਝ ਪੁਰਾਤਨ ਖਿਆਲੀਏ ਹਿੰਦੂਆਂ ਦਾ ਇਖਤਲਾਫ਼ ਹੋਣਾ ਕੁਦਰਤੀ ਸੀ, ਇਸ ਲਈ ਉਹਨਾਂ ਨੇ ਸਨਤਾਨ ਧਰਮ ਦੇ ਨਾਂ ਤੇ ਆਪਣੀ ਵੱਖ ਸੁਸਾਇਟੀ ਬਣਾ ਲਈ ਮੁਸਲਮਾਨਾਂ ਵਿਚ ਵੀ ਇਸੇ ਤਰਾਂ ਮਜ਼ਹਬੀ ਅੰਜਮਨਾਂ ਕਾਇਮ ਹੋਣ ਲਗੀ-ਆਂ। ਇਹ ਸਭ ਸੁਸਾਇਟੀਆਂ ਜਾਂ ਅੰਜਮਨਾਂ ਜੋ ਗਦਰ ਤੋਂ ਪਿਛੋਂ ਹੋਂਦ ਵਿਚ ਆਈਆਂ, ਨਿਰੋਲ ਧਾਰਮਿਕ ਅਥਵਾ ਮਜ਼ੁਬੀ ਸਨ ਤੇ ਮਜ਼ਹਬੀ ਅਥਵਾ ਤਾਲੀਮੀ ਸੁਧਾਰ ਤੋਂ ਬਿਨਾਂ ਇਹਨਾਂ ਦੇ ਸਾਹਮਣੇ ਹੋਰ ਕੋਈ ਰਾਜਸੀ ਪ੍ਰੋਗਰਾਮ ਨਹੀਂ ਸੀ।

ਹਿੰਦੂਆਂ ਤੇ ਮੁਸਲਮਾਨਾਂ ਦੀਆਂ ਧਾਰਮਿਕ ਲਹਿਰਾਂ ਨੂੰ ਇਕ ਪਾਸੇ ਰੱਖਕੇ ਪੰਜਾਬੀ ਦੀ ਸਮੁਚੀ ਵਿਦਜਕ ਉੱਨਤੀ ਦੇ ਲਈ ਡਾਕਟਰ ਲਾਈ-ਨਟਰ ਦੀਆਂ ਕੋਸ਼ਿਸ਼ਾਂ ਨਾਲ ਸੰਨ ੧੮੬੫ ਈ: ਵਿਚ ਅੰਜਮਨ ਪੰਜਾਬ ਬਣੀ ਅਤੇ ਇਸ ਦਾ ਅਸਲੀ ਨਾਮ ਪਹਿਲ ੨ ਅੰਜਮਨ ਇਸ਼ਾਇਤੁਲ ਅਲੂਮ ਮੁਫੀਦਾ ਪੰਜਾਬ ਸੀ। ਪਿਛੋਂ ਇਹੀ ਅੰਜਮਨ ਪੰਜਾਬ ਯੂਨੀਵਰਸਿਟੀ ਵਿਚ

ਬਦਲ ਗਈ । ਵਿਦਯਕ ਨਹੀਂ, ਸਿਰਫ ਧਾਰਮਿਕ ਲਿਹਾਜ਼ ਨਾਲ ਸਿਖਾ ਵਿਚ, ਸਿਖ ਰਾਜ ਤੋਂ ਬਾਅਦ ਦੋ ਲਹਿਰਾਂ ਚਲੀਆਂ ਨਿਰੰਕਾਰੀ ਲਹਿਰ ਅਤੇ ਕੂਕਾ, ਅਰਥਾਤ – ਨਾਮਧਾਰੀ ਲਹਿਰ ਨਿਰੰਕਾਰੀ ਲਹਿਰ ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋ ਥੋੜਾ ਹੀ ਸਮਾਂ ਪਿਛੋਂ ਅਤੇ ਨਾਮਧਾਰੀ ਲਹਿਰ ਸੰਨ ੧੮੬੦ ਤੋਂ ੧੮੭੨ ਤਕ ਚਲੀ। ਇਨ੍ਹਾਂ ਲਹਿਰਾਂ ਦਾ ਮੁਖ ਸਿਖ ਧਰਮ ਦੇ ਨੁਕਸ, ਜੋ ਕੁਰੀਤੀਆਂ ਦੀ ਸ਼ਕਲ ਵਿਚ ਆ ਪਏ ਸਨ, ਦੂਰ ਕਰਨਾ ਸੀ। ਮਗਰ ਵਿਦਯਕ ਨੁਕਤਾ ਨਿਗਾਹ ਨਾਲ ਪਿਛੇ ਰਹਿਣ ਕਰਕੇ ਇਹ ਕਾਮਯਾਬ ਨ ਹੋ ਸਕੀਆਂ ਹਿੰਦੂ ਅਤੇ ਮੁਸਲਮਾਨ ਮੁਕਾਬਲੇ ਤੇ ਸਿਖਾਂ ਨਾਲੋਂ ਅਗੇ ਵਧ ਗਏ। ਆਰੀਆ ਸਮਾਜੀਆਂ ਨੇ ਅਪਣੇ ਸਕੂਲ ਜਾਰੀ ਕੀਤੇ ਅਤੇ ਅੰਜੁਮਨ ਇਸਲਾਮੀਆ ਨੇ ਜੋ ਮੁਸਲਮਾਨਾਂ ਦੀ ਇਕ ਜਮੇਂ ਐਂਢੀ ਜਮਾਇਤ ਸੀ ਐਂਗਲੋ ਮੁਹੰਮਡਨ ਸਕੂਲ ਜਾਰੀ ਕੀਤਾ। ਇਸ ਤਰ੍ਹਾਂ ਮੁਸਲਮਾਨਾਂ ਨੇ ਵੀ ਆਪਣਾ ਆਪ ਸੰਭਾਲ ਲਿਆ। ਤੇ ਹਿੰਦੂਆਂ ਨੇ ਭੀ ਅਤੇ ਬਾਕੀ ਰਹਿ ਗਏ ਸਿਖ ਜੋ ਅਪਣੀ ਹਸਤੀ ਨੂੰ ਗੈਰਾਂ ਦੇ ਰਹਿਮ ਉਤੇ ਛਡੀ ਬੈਠੇ ਸਨ, ਆਰੀਆ ਸਮਾਜੀ ਅਤੇ ਸਨਾਤਨੀ ਲੋਕ ਉਨ੍ਹਾਂ ਨੂੰ ਹਿੰਦੂ ਮਜ਼ਹਬ ਵਿਚ ਜਜ਼ਬ ਕਰਨ ਤੇ ਤੁਲੇ ਹੋਏ ਸਨ ਅਤੇ ਮੁਸਲਮਾਨ ਉਨ੍ਹਾਂ ਨੂੰ ਅਪਣੇ ਵਲ ਖਿਚ ਰਹੇ ਸਨ ਤੇ ਈਸਾਈ ਤਾਂ ਸਿਖਾਂ ਦੀ ਹਸਤੀ ਲਈ ਸਭ ਤੋਂ ਵਧ ਖਤਰਨਾਕ ਸਨ, ਜਿਨ੍ਹਾਂ ਦੇ ਮਿਸ਼ਨ ਸਕੂਲ ਦੇ ਅਸਰ ਹੇਠ ਬਹੁਤ ਸਾਰੇ ਸਿਖ ਨੌਜਵਾਨ ਅਪਣੇ ਧਰਮ ਤੋਂ ਪਤਿਤ ਹੁੰਦੇ ਰਹਿੰਦੇ ਸਨ। ਸਿਖਾਂ ਲਈ ਇਸ ਸਮੇਂ ਅਪਣੀ ਹਸਤੀ ਨੂੰ ਹਿੰਦੂ ਨਾਲੋਂ ਅਲਗ ਰੱਖਣਾ ਤੇ ਨਾਲ ਹੀ ਦੂਜੇ ਗਵਾਂਢੀਆਂ ਤੋਂ ਅਪਣੀ ਹਿਫਾਜ਼ਤ ਕਰਨਾ ਸੀ ਅਤੇ ਉਹ ਵੀ ਸਮੇਂ ਦੇ ਐਨ ਮੁਤਾਬਕ ਵਿਦਯਕ ਉਨਤੀ ਦੀ ਪਗਡੰਡੀ ਉਤੇ ਚਲਦੇ ਹੋਇਆਂ, ਕਿਉਂਕਿ ਇਸ ਸਮੇਂ ਸਿਖਾਂ ਦੀ ਗਿਣਤੀ ਨਮੂਨੇ ਮਾਤ੍ਰ ਰਹਿ ਗਈ ਸੀ। ਸਿਖ ਰਾਜ ਦੇ ਖਾਤਮੇਂ ਤੋਂ ਬਾਅਦ ਜੋ ਸਿਖਾਂ ਦੀ ਗਿਰਾਵਟ ਹੋਈ ਉਸ ਨੂੰ ਦੇਖਕੇ ਕਈ ਖੋਜੀ ਅੰਗਰੇਜ਼ ਵੀ ਹੈਰਾਨ ਸਨ। ਵਿਦਯਕ ਉਨਤੀ ਤੇ ਕਿਸੇ ਨਿਸਚਿਤ ਉਸਾਰੂ ਪ੍ਰੋਗਰਾਮ ਤੋਂ ਬਿਨਾਂ ਇਸ ਨਾਜ਼ੁਕ ਮੌਕੇ ਪਰ ਜਦ ਕਿ ਇਕ ਬੰਨੇ ਆਰੀਆ ਸਮਾਜੀ, ਦੂਜੇ ਬੰਨੇ ਈਸਾਈ ਤੇ ਤੀਜੇ ਬੰਨੇ ਬ੍ਰਹਮੂ ਸਮਾਜੀ ਨਵੀਂ ਰੌਸ਼ਨੀ ਦੀ ਚਮਕ ਦਮਕ ਵਿਚ ਸਿਖ ਨੌਜਵਾਨਾਂ ਨੂੰ ਧਰਮ ਤੋਂ ਪਤਿਤ ਹੋਣ ਲਈ ਪ੍ਰੇਰਦੇ ਰਹਿੰਦੇ ਸਨ, ਸਿਖਾਂ ਵਾਸਤੇ ਬਚਾਉ ਦਾ ਕੋਈ ਰਾਹ ਨਹੀਂ ਸੀ। ਚੂੰਕਿ ਜ਼ਮਾਨਾ ਇਸ਼ਤਹਾਰ ਬਾਜ਼ੀ ਦਾ ਸੀ। ਸੋ

ਨਵੇਂ ਤਰਜ਼ ਦੀਆਂ ਲਿਖਤਾਂ ਤੇ ਤਕਰੀਰਾਂ ਹਮੇਸ਼ਾ ਨਵੇਂ ਗੁਲ ਖਿਲਾਂਉਂਦੀ-ਆਂ ਰਹਿੰਦੀਆਂ ਸਨ ਅਤੇ ਇਸ ਇਸ਼ਤਿਹਾਰ ਬਾਜ਼ੀ ਤੋਂ ਜੋ ਚੁਤਰਫੋਂ ਧਰਮ ਅਤੇ ਈਮਾਨ ਦੇ ਨਾਂ ਤੇ ਹੋ ਰਹੀ ਸੀ, ਬਚਣ ਵਾਸਤੇ ਇਕ ਆਲਾ ਪੈਮਾਨੇ ਉਤੇ ਤਿਆਰੀ ਦੀ ਲੋੜ ਸੀ, ਜਿਸ ਤੇ ਸਿਖਾਂ ਵਿਚ ਇਕ ਨਵੀਂ ਲਹਿਰ ਦੀ ਜੋ ਨਿਰੰਕਾਰੀ ਅਤੇ ਨਾਮਧਾਰੀ ਲਹਿਰਾਂ ਨਾਲੋਂ ਇਲਮੀ ਤੇ ਅਦਬੀ ਲਿਹਾਜ਼ ਨਾਲ ਵਿਸ਼ਿਸ਼ਤਾ ਰੱਖਦੀ ਹੋਵੇ ਜ਼ਰੂਰਤ ਸੀ। ਸਿਖ ਕੌਮ ਇਕ ਜੰਗੀ ਕੌਮ ਹੈ ਤੇ ਬਹਾਦਰ ਲੋਕਾਂ ਦੇ ਜੋਸ਼ ਦੀ ਇਹ ਹਾਲਤ ਹੁੰਦੀ ਹੈ ਕਿ ਜਦ ਤੱਕ ਉਨ੍ਹਾਂ ਦੇ ਸਾਹਮਣੇ ਕੋਈ ਵਿਪਤਾ ਖ਼ੌਫ਼ਨਾਕ ਸ਼ਕਲ ਅਖਤਿਆਰ ਕਰਕੇ ਮੌਜੂਦ ਨਾ ਹੋਵੇ ਤਦ ਤੱਕ ਉਨ੍ਹਾਂ ਵਿਚ ਕਿਸੇ ਨਵੀਂ ਲਹਿਰ ਦੀ ਆਸ ਨਹੀਂ ਕੀਤੀ ਜਾ ਸਕਦੀ ਹੈ। ਸੰਨ ੧੮੭੨ ਈ: ਵਿਚ ਨਾਮਧਾਰੀ ਲਹਿਰ ਨੂੰ ਦਬਾਏ ਜਾਣ ਤੇ ਉਸ ਤੋਂ ਸਿਰਫ ਇਕ ਹੀ ਸਾਲ ਪਿਛੋਂ ਸੰਨ ੧੮੭੩ ਵਿਚ ੪ ਸਿਖ ਨੌਜਵਾਨਾਂ ਨੇ ਜੋ ਅੰਮ੍ਰਿਤਸਰ ਕ੍ਰਿਸ਼ਚੀਅਨ ਮਿਸ਼ਨ ਸਕੂਲ ਵਿਚ ਪੜ੍ਹਦੇ ਸਨ, ਈਸਾਈ ਬਣਨ ਦੀ ਖ਼ਾਹਸ਼ ਜ਼ਾਹਰ ਕੀਤੀ। ਬਸ ਫੇਰ ਕੀ ਸੀ ਇਹ ਅਫ-ਸੋਸਨਾਕ ਖਬਰ ਦੇ ਸੁਣਦਿਆਂ ਹੀ ਸਿੱਖਾਂ ਦੀ ਅਣਖ ਨੇ ਜੋਸ਼ ਖਾਧਾ ਅਤੇ ਅੰਮ੍ਰਿਤਸਰ ਦੇ ਕੁਝ ਪਤਵੰਤੇ ਸਮਝਦਾਰ ਸਿੱਖਾਂ ਨੇ ਬੜੀ ਮੁਸ਼ਕਲ ਨਾਲ ਸਮਝਾ ਬੁਜਾਕੇ ਇਨ੍ਹਾਂ ਵਿਦਯਾਰਥੀਆਂ ਨੂੰ ਈਸਾਈ ਬਣਨ ਤੋਂ ਰੋਕਿਆ।

ਇਸ ਤੋਂ ਪਿਛੋਂ ਗੁਰੂ ਕੇ ਬਾਗ ਅੰਮ੍ਰਿਤਸਰ ਵਿਚ ਇਸ ਖਿਆਲ ਨੂੰ ਮੁਖ ਰੱਖਕੇ ਕਿ ਕਿਤੇ ਸਿਖਾਂ ਨੂੰ ਇਸੇ ਤਰਾਂ ਕਿਸੇ ਹੋਰ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ, ਸਿਖ ਕਲਚਰ ਦੀ ਰਖਯਾ ਤੇ ਧਾਰਮਿਕ ਸੁਧਾਰ ਦੇ ਲਈ ਮਹੀਨਾ ਸਾਵਣ ਸੰਮਤ ੧੯੩੦ ਬਿ: ਨੂੰ ਸਿੰਘ ਸਭਾ ਕਾਇਮ ਕੀਤੀ ਗਈ। ਸਰਦਾਰ ਠਾਕਰ ਸਿੰਘ ਸੰਧਾਂਵਾਲੀਏ ਇਸ ਸਭਾ ਦੇ ਪ੍ਰਧਾਨ ਅਤੇ ਗਿਆਨੀ ਸਰਦੂਲ ਸਿੰਘ ਜੀ ਸਕੱਤ੍ਰ ਥਾਪੇ ਗਏ। ਇਹ ਪਹਿਲੀ ਸ੍ਰੀ ਗੁਰੂ ਸਿੰਘ ਸਭਾ ਸੀ, ਜਿਸਦੇ ਬਣਤਰ ਵਿਚ ਕੰਵਰ ਬਿਕ੍ਰਮ ਸਿੰਘ ਕਪੂਰਥਲਾ ਅਤੇਬਾਬਾ ਖੇਮ ਸਿੰਘ ਬੇਦੀ ਆਦਿ ਪਤਵੰਤੇ ਸਿੱਖਾਂ ਨੇ ਹਿਸਾ ਲਿਆ

## ਸਿੰਘ ਦਾ ਬਚਨ।

ਸੂਰਜ ਚੜ੍ਹੇ ਜੇ ਪੱਛਮੋਂ ਆਕਾਰੋਂ ਘੱਟੇ ਠੰਡਕ ਤਜੇ ਜੇ ਚੰਦ੍ਰਮਾਂ ਨਾ ਵਧੇ ਘੱਟੇ
ਨਾ ਤਾਰੇ ਰਹਿਣ ਅਕਾਸ਼ ਨੀਲਾਪਣ ਹੱਟੇ,
ਧਰਮ ਕਰਮ ਸਭ ਦੇਸ਼ ਦਾ ਜੇਕਰ ਮੁਖ ਵੱਟੇ,

ਧਰਤੀ ਹਟੇ ਜੇ ਜੰਮਣੋਂ, ਰੱਸ ਮਿਠੇ ਖੱਟੇ,
ਪਰ ਨਾ ਬਚਨ ਜ਼ਬਾਨ ਦਾ ਇਕ ਸਿੰਘ ਪਲੱਟੇ।

ਗੋਲੀ ਨੇਜ਼ਾ ਤੋਪ ਜੇ ਸਿਰ ਚੜ੍ਹੇ ਉਸਦੇ,
ਅਖਾਂ ਸਾਹਵੇਂ ਓਸਦੇ ਹੋਣ ਪੁਤਰ ਕੁਸਦੇ,
ਤੀਰ ਤੇ ਤਲਵਾਰ ਹੋਣ ਸੀਨੇ ਵਿਚ ਧੁਸਦੇ,
ਸਿਰ ਵਢਣ ਨੂੰ ਸਿਰ ਚੜ੍ਹਨ ਸਭ ਵੈਰੀ ਉਸਦੇ,
ਤਿਲ ਰ[illegible]ਟਿਆ ਗਿਆ ਨਾ ਫਿਰ ਪਾਸਾ ਵੱਟੇ,
ਕੀਤਾ ਬਚਨ ਜ਼ਬਾਨ ਦਾ ਨਾ ਸਿੰਘ ਪਲੱਟੇ।

ਬੱਕਰੇ ਵਾਂਗਰ ਸਿੰਘ ਨੂੰ, ਜੇ ਕੋਈ ਕੱਟੇ,
ਚੜ੍ਹੇ ਆਰਾ ਸੀਸ ਤੇ, ਹੋਵਣ ਦੋ ਫੱਟੇ,
ਉਬਲੇ ਭਾਵੇਂ ਦੇਗ ਵਿਚ, ਅਗ ਲੰਬੂ ਛੱਟੇ,
ਨਾਲ ਜੰਬੂਰਾਂ ਸਿੰਘ ਦੀ, ਕੋਈ ਖਲੜੀ ਪੱਟੇ,
ਆਖ਼ਰ ਜ਼ਾਲਮ ਮਾਰ ਜ਼ੁਲਮ ਘੱਟੇ ਤਾਂ ਘੱਟੇ,
ਪਰ ਨਾ ਸੁਖਨ ਜ਼ਬਾਨ ਦਾ ਇਕ ਸਿੰਘ ਪਲੱਟੇ।

ਕਰ ਅਰਦਾਸਾ ਜੰਗ ਦਾ ਜਦ ਚੜ੍ਹੇ ਅਕਾਲੀ,
ਬੋਲੇ ਆ ਰਣਜੀਤ ਸਿੰਘ, ਫੌਜਾਂ ਦਾ ਬਲੀ,
ਅਗੇ ਵੈਰੀ ਬਹੁਤ ਨਾ, ਮੈਂ ਖਬਰ ਮੰਗਾਲੀ,
ਕਲ ਚੜ੍ਹਾਂਗੇ ਜੰਗ ਨੂੰ ਅੱਜ ਕਰੋ ਨਾ ਕਾਹਲੀ,
ਬੋਲੇ ਕੜਕ ਨਿਹੰਗ ਜੀ, ਕਿਉਂ ਲਾਵੇਂ ਵੱਟੇ,
ਕੀਤਾ ਸੁਖਨ ਜ਼ਬਾਨ ਦਾ ਨਾ ਸਿੰਘ ਪਲੱਟੇ।

ਹੋਵੇ ਦੁਨੀਆਂ ਜਤੀ ਸਭ, ਛੱਡ ਗ੍ਰਹਿਸਤ ਅੰਡਬਰ,
ਉਲਟੀ ਗੰਗਾ ਜੇ ਵਹੇ, ਸੁਕ ਜਾਣ ਸਮੁੰਦਰ,
ਹਿਲੇ ਹਿਮਾਲਾ ਜੜਾਂ ਤੋਂ, ਨਾ ਵਸੇ ਇੰਦਰ,
ਫੱਸਣ ਫਾਹੀ ਗ੍ਰਹਿਸਤ ਦੀ ਗੋਰਖ ਮਛਿੰਦਰ,
ਬੁਕਾਂ ਨਾਲ ਜੋ ਸਰ ਕੋਈ ਥੁੱਟੇ ਤਾਂ ਥੁੱਟੇ,
ਪਰ ਸਖਨ ਜ਼ਬਾਨ ਦਾ ਨਾ ਸਿੰਘ ਪਲੱਟੇ।

ਵੱਢਣ ਜੇਕਰ ਅੰਗ ਅੰਗ ਫਿਰ ਵੀ ਨਾ ਮੰਨੇ,
ਨਾਲ ਛੈਣੀਆਂ ਸਿੰਘ ਦਾ, ਕੋਈ ਖੋਪਰ ਭੰਨੇ,
ਚੜ੍ਹੇ ਚਰਖੜੀ ਹੱਸਕੇ ਹੋਵੇ ਚੌਖੰਨੇ, ਜਾਵੇ ਭਾਵੇਂ ਪੀੜਿਆ ਜਿਖ ਵਾਂਗਰ ਗੰਨੇ,
ਫਿਰ ਵੀ ਕਰਦਾ ਜ਼ੁਲਮ ਜੋ, ਓਹੋ ਹੀ ਹੱਟੇ,
ਪਰ ਨਾ ਬਚਨ ਜ਼ਬਾਨ ਦਾ ਇਕ ਪਲੱਟੇ ।
ਕਰ ਪ੍ਰਤਿਗਿਆ ਜੰਗ ਦੀ ਜਦ ਸੂਰਾ ਚੜ੍ਹਦਾ,
ਫੜਕੇ ਖੰਡਾ ਧੌਣ ਦਾ, ਝੜੇ ਜੋ ਅੜਦਾ,
ਜਾਕੇ ਲੱਖਾਂ ਗਾਜ਼ੀਆਂ ਵਿਚ, ਕੱਲਾ ਲੜਦਾ,
ਕੀਤੀ ਪ੍ਰਤਿਗਿਆ ਤੋਂ ਉਰੇ ਸਿਰ ਲਬੇ ਧੜਦਾ,
ਤਾਂ ਵੀ ਸਿਰ ਰੱਖ ਤਲੀ ਤੇ, ਜਾ ਰਣ ਵਿਚ ਡਟੇ,
ਕੀਤਾ ਬਚਨ ਜ਼ਬਾਨ ਦਾ ਨਾ ਸਿੰਘ ਪਲਟੇ ।
ਜੇ ਕਰ ਲੱਭੀਏ ਜੱਗ ਤੇ ਲਾਸਾਨੀ ਸੂਰਾ,
ਰਹਿਣੀ, ਬਹਿਣੀ, ਕਹਿਣੀ, ਕਰਨੀ ਦਾ ਪੂਰਾ,
ਜ਼ੁਲਮ ਸਿਤਮ ਅਰੁ ਪਾਪ ਦਾ ਜੋ ਕਰਦਾ ਚੂਰਾ,
ਤਾਂ ਫਿਰ ਇਕੋ ਸਿੰਘ ਹੈ, ਸਭ ਗੱਲੀਂ ਪੂਰਾ,
ਭਗਤ, ਫੀਰ, 'ਸ਼ਮਸ਼ੇਰ' ਸਿੰਘ ਬਾਂਕਾ ਜੱਸ ਖੱਟੇ,
ਕੀਤਾ ਸੁਖਨ ਜ਼ਬਾਨ ਦਾ ਨਾ ਸਿੰਘ ਪਲੱਟੇ ।

## ੧੫ ਦੇਸਾਂ ਉਤੇ ਦੜ੍ਹਾਚੀ ।

ਦੂਜੀ ਆਲਮਗੀਰ ਜੰਗ ੧੯੩੯ ਤੋਂ ੧੯੪੫ ਤੱਕ ਜਾਰੀ ਰਹੀ ਇਸ ਸਮੇਂ ਵਿਚਕਾਰ ਨਾਜ਼ੀ ਫੌਜਾਂ ਦੀ ਹੇਠ ਲਿਖੇ ਦੇਸਾਂ ਉਤੇ ਚੜ੍ਹਾਈ ਹੋਈ ਉਹਨਾਂ ਵਿਚੋਂ ਕੇਵਲ ਰੂਸ ਅਤੇ ਬਰਤਾਨੀਆਂ ਉਤੇ ਨਾਜ਼ੀ ਕਬਜ਼ਾ ਨਹੀਂ ਕਰ ਸਕੇ ਬਾਕੀ ਦੇਸਾਂ ਉਤੇ ਉਹਨਾਂ ਕਬਜ਼ਾ ਕਰ ਲਿਆ ਸੀ—

ਆਸਟਰੀਆ ਮਾਰਚ ੧੯੩੮, ਜ਼ੈਕੋਸਲਾਵੇਕੀਆ ਮਾਰਚ ੧੯੩੯, ਪੋਲੈਂਡ ਸਤੰਬਰ ੧੯੩੯, ਡਨਮਾਰਕ ਅਪ੍ਰੈਲ ੧੯੪੦, ਨਾਰਵੇ ਅਪਰੈਲ ੧੯੪੦ ਲਕਸਮ ਬਰਗ ਮਈ ੧੯੪੦, ਨੀਂਦਰ ਲੈਂਡ ਮਈ ੧੯੪੦, ਇਲਜੀਅਮ ਮਈ ੧੯੪੦, ਫਰਾਂਸ ਜੂਨ ੧੯੪੦, ਇੰਗਲੈਂਡ ਜੂਨ ੧੯੪੦. (ਕੇਵਲ ਹਵਾਈ ਹਮਲੇ ਕੀਤੇ) ਹੰਗਰੀ ਨਵੰਬਰ ੧੯੪੦, ਰੂਮਾਨੀਆਂ ਨਵੰਬਰ ੧੯੪੦, ਬਲਗ਼ਾਰੀਆ ਮਾਰਚ ੧੯੪੧, ਯੂਗੋਸਲਾਵੀਆ ਅਪ੍ਰੈਲ ੧੯੪੧ ਯੂਨਾਨ ਤੇ ਕਰੇਟ ਅਪ੍ਰੈਲ-ਜੂਨ ੧੯੪੧, ਰੂਸ ਜੂਨ ੧੯੪੧ ।

# ਹਿੰਦੋਸਤਾਨ ਦੀ ਆਜ਼ਾਦੀ ਦੇ ਟੁਕੜੇ ।

ਹਿੰਦੋਸਤਾਨ ਦੀ ਅਜ਼ਾਦੀ ਦੇ ਮੁਤੱਲਕ ਅੰਗਰੇਜ਼ੀ ਰਾਜ ਦਾ ਸਵਾਲ ਆਉਂਦਾ ਹੈ ਮੈਂ ਇਥੇ ਘਟ ਤੋਂ ਘਟ ਜਿਕਰ ਕਰਦਾ ਹਾਂ ਕਿ ਇਨਾਂ ਨੇ ਹਿੰਦੁਸਤਾਨ ਦੀ ਹਕੂਮਤ ਕਿਸ ਤਰਾਂ ਕੀਤੀ ਅੰਗਰੇਜ਼ਾਂ ਨੇ ੨੯ ਮਾਰਚ ੧੮੪੯ ਨੂੰ ਲਾਹੌਰ ਤੇ ਕਬਜਾ ਕੀਤਾ ਸਨ ੧੮੬੨ ਵਿਚ ਮਲਕਾ ਦਾ ਸਿਕਾ ਜਾਰੀ ਹੋਇਆ। ਅੰਗਰੇਜ਼ਾਂ ਦੀ ਪਾਲੀਸੀ ਇਤਨੀ ਡੂੰਗੀ ਸੀ ਕਿ ਅੰਗਰੇਜ਼ਾਂ ਨੇ ਹਿੰਦੁਸਤਾਨੀਆਂ ਦੇ ਦਿਲਾਂ ਵਿਚ ਇਤਨੀ ਕੁਟ ਕੁਟਕੇ ਗੁਲਾਮੀ ਭਰੀ ੪ ਹਿੰਦੁਸਤਾਨ ਦੀਆਂ ਰਿਆਸਤਾਂ (੫੮੫) ਦੀ ਕਰੀਬ ਹਨ ਦੋ ਰਿਆਸਤਾਂ ਨਿਪਾਲ ਤੇ ਭੂਟਾਨ ਆਜ਼ਾਦ ਸਨ ਓਹ ਭੀ ਅੰਗਰੇਜ਼ੀ ਹਕੂਮਤ ਦੀ ਸਹਾਇਤਾ ਕਰਦੀਆਂ ਰਹੀਆਂ ਜਿਸ ਆਦਮੀ ਨੇ ਅੰਗਰੇਜ਼ਾਂ ਨਾਲ ਟੱਕਰ ਲਾਈ ਜਾਂ ਤਾਂ ਕਰਤਾਰ ਸਿੰਘ ਸਰਾਭਾ ਵਾਂਗੂ ਖਤਮ ਹੋ ਗਿਆ ਜਾਂ ਰਾਸ ਬਿਹਾਰੀ ਬੋਸ ਵਾਂਗੂੰ ਮੈਦਾਨ ਛੱਡਕੇ ਨੱਸ ਗਿਆ ਜਾਂ ਮਿ੦ ਮਹੰਮਦ ਅਲੀ ਜਨਾਂਹ ਦੀ ਤਰਾਂ ਹਕੂਮਤ ਬਰਤਾਨੀਆ ਦੇ ਪੈਰ ਪਕੜ ਲਏ ਕੋਈ ਰਈਸ ਹਿੰਦ ਇਨਾਂ ਦੀ ਪਾਲੀਸੀ ਦਾ ਮੁਕਾਬਲਾ ਨਹੀਂ ਕਰ ਸਕਿਆ ਅੰਗਰੇਜ਼ਾ ਨੇ ੧੫ ਅਗਸਤ ੧੯੪੭ ਨੂੰ ਹਕੂਮਤ ਦਾ ਪ੍ਰਬੰਧ ਭਾਰਤ ਬਾਸੀਆਂ ਨੂੰ ਸੌਂਪ ਦਿਤਾ ਅੰਗ੍ਰੇਜ਼ਾਂ ਨੇ ਹਿੰਦੁਸਤਾਨ ਤੇ ੯੭ ਸਾਲ ੪ ਮਾਹ ੧੭ ਦਿਨ ਰਾਜ ਕੀਤਾ ਹਿੰਦੁਸਤਾਨ ਵਿਚ ਪਹਿਲਾ ਮੁਸਲਮਾਨ ਮਹੰਮਦ ਬਿਨ ਕਾਸਮ ਸੰਨ ੭੧੧ ਵਿਚ ਆਇਆ ਸੰਨ ੧੧੯੩ ਵਿਚ ਇਸਲਾਮੀ ਹਕੂਮਤ ਕਾਇਮ ਹੋਈ ਪਹਿਲ ਮੁਸਲਮਾਨ ਸਾਹਿਬ ਦੀਨ ਗੌਰੀ ਦਿਲੀ ਤਖਤ ਉਤੇ ਬੈਠਾ ਇਸ ਤੇ ਪਿਛੋਂ ਖਾਨਦਾਨ ਗੁਲਾਮਾਂ, ਅਫ਼ਗਾਨਾਂ ਤੇ ਸਾਦਾਤ ਤੇ ਖਿਲਜੀ ਤੇ ਲੋਧੀਆਂ ਨੇ ਰਾਜ ਕੀਤਾ, ਸੰਨ ੧੫੨੬ ਵਿਚ ਅਖੀਰੀ ਲੋਧੀ ਇਬਰਾਹੀਮ ਤੇ ਮੁਗਲ ਬਾਬਰ ਦੀ ਲੜਾਈ ਪਾਨੀਪਤ ਦੇ ਮਸ਼ਹੂਰ ਮੈਦਾਨ ਵਿਚ ਹੋਈ ਜਿਸ ਵਿਚ ਬਾਬਰ ਕਾਮਯਾਬ ਹੂਆ। ਇਬਰਾਹੀਮ ਲੋਧੀ ਮਾਰਾ ਗਿਆ ਤੇ ਭਾਰਤ ਦੇ ਮੁਗਲਾਂ ਦਾ ਕਬਜਾ ਹੋ ਗਿਆ ਆਖਰ ਇਸਲਾਮੀ ਹਕੂਮਤ ਸੰਨ ੧੮੦੩ ਨੂੰ ਬਿਲਕੁਲ ਖਤਮ ਹੋ ਗਈ ਸੰਨ ੧੮੫੭ ਦੇ ਗਦਰ ਵਿਚ ਦੋਬਾਰਾ ਬਹਾਦਰ ਸ਼ਾਹ ਸਾਨੀ ਨੂੰ ਹਿੰਦ ਦਾ ਤਾਜ ਪਹਿਨਾਇਆ ਗਿਆ ਤਾਂ ਖਾਲਸਾ ਕੌਮ ਨੇ ਆਖਿਆ ਮੁਸਲਿਮ ਤੇ ਅੰਗਰੇਜ਼ ਦੋਨੋਂ ਬਾਹਰ ਸੇ ਆਏ ਹੈਂ ਇਨਾਂ ਨੂੰ ਦਿਲੀ ਦੇ ਤਖਤ ਉਤੇ ਨਾ ਬਿਠਇਆ ਜਾਵੇ, ਰਾਜੇ ਤੋਂ ਚੋਕੀਦਾਰ ਤੱਕ ਪ੍ਰਜਾ ਨੂੰ ਆਪਣੀ ਮਾਲਕੀਅਤ ਸਮਝਦੇ ਹਨ ਸੋ ਦੇਖਣਾ ਹੋਵੇ ਪਟਿਆਲੇ ਦੀ ਰਿਆਸਤ ਦੀ

ਹਾਲਤ ਨੂੰ ਦੇਖ ਲਓ ਅਤੇ ਮੇਰਾ ੫੦ ਸਾਲ ਦਾ ਤਜਰਬਾ ਹੈ ਕਿ ਪਰਜਾ ਦੀ ਆਵਾਜ਼ ਨੂੰ ਕੋਈ ਨਹੀਂ ਸੁਣਦਾ।

ਬਾਕੀ ਹਿੰਦੂ ਤੇ ਸਿਖ ਮਜ਼ਹਬ-ਅੱਡ ਅੱਡ ਹੈ ਰਹਿਣੀ ਸਹਿਣੀ ਬਖਰੀ ਹੈ ਅਤੇ ਅਵਾਜ਼ ਸਾਂਝੀ ਹੈ ਜਿਹੜੇ ਸਿਖ ਲੀਡਰ ਕੁਝ ਸਾਲ ਪਹਿਲਾਂ ਆਖਦੇ ਸਨ ਅਤੇ ਖਾਲਸਤਾਨ ਦੀ ਮੰਗ ਕਰਦੇ ਸਨ ਅੱਜ ਉਹ ਇਹ ਕਹਿੰਦੇ ਹਨ ਕਿ ਖਾਲਸਾ ਕੌਮ ਦੀ ੧੯ ਫੀ ਸਦੀ ਤੋਂ ੩੦ ਫੀ ਸਦੀ ਹੋ ਗਈ. ਖਾਲਿਸਤਾਨ ਨਹੀਂ ਬਨ ਸਕਦਾ ਇਸ ਤੋਂ ਸਾਬਤ ਹੁੰਦਾ ਹੈ ਕਿ ਉਹ ਸਿੱਖ ਲੀਡਰ ਸਿਆਣੇ ਨਹੀਂ ਹਨ। ਮੁਸਲਮਾਨਾਂ ਦੇ ਬਾਬਤ ਗੁਰੂ ਗੋਬਿੰਦ ਸਿੰਘ ਜੀ ਨੇ ਭੀਖਮ ਸ਼ਾਹ ਘੜਾਮ, ਬੁਧੂ ਸ਼ਾਹ ਸਢੌਰਾ, ਸੈਦ ਖਾਂ ਤੇ ਬਹਾਦਰ ਸ਼ਾਹ ਸ਼ਾਹਜ਼ਾਦਾ ਕਿਸੇ ਮੁਸਲਮਾਨ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਪਾਨ ਨਹੀਂ ਕਰਾਇਆ ਹੁਣ ਦੇ ਪੰਜਾਂ ਪਿਆਰਿਆਂ ਨੇ ਨਾ ਮਾਲੂਮ ਕਿਸ ਤ੍ਰੀਖ ਜਾਂ ਹਬਾਲੇ ਦੀ ਰੂਹ ਨਾਲ ਅਮ੍ਰਿਤ ਮੁਸਲਮਾਨਾਂ ਨੂੰ ਛਕਾਇਆ ਜਿਹੜੇ ਸੱਜਣ ਆਪਣੇ ਆਪ ਨੂੰ ਸਿਖ ਸਮਝਕੇ ਹਿੰਦੂਆਂ ਨੂੰ ਲੁਟਦੇ ਹਨ ਉਹਨਾਂ ਨੇ ਗੁਰੂ ਨਾਨਕ ਦੇ ਮਿਸ਼ਨ ਨੂੰ ਸਮਝਿਆ ਨਹੀਂ ਭਾਵੇਂ ਹਿੰਦੂਆਂ ਦੀ ਤਰਫੋਂ ਪਹਿਲੀ ਲੜਾਈ ੧੦ ਵਿਸਾਖ ੧੭੪੨ ਨੂੰ ਗੁਰੂ ਗੋਬਿੰਦ ਸਿੰਘ ਨਾਲ ਲੜੀ ਗਈ ਹੁਣ ਭੀ ਹਿੰਦੂਆਂ ਦੀ ਤਰਫੋਂ ਖਾਲਸਾ ਕੌਮ ਦੇ ਖਿਲਾਫ ਪ੍ਰਾਪੇਗੰਡਾ ਦੀ ਬਾਕੀ ਨਹੀਂ ਛੱਡੀ, ਅਸੀਂ ਫਿਰ ਭੀ ਨਹੀਂ ਚਾਹੁੰਦੇ ਕਿ ਹਿੰਦੂਆਂ ਦੇ ਖਿਲਾਫ ਕੋਈ ਕਾਰਰਵਾਈ ਕੀਤੀ ਜਾਵੇ ਜਿਹੜੇ ਹਿੰਦੂ ਅੱਜ ਹਿੰਦ ਨੂੰ ਆਜ਼ਾਦ ਸਮਝਦੇ ਹਨ ਉਹ ਇਹ ਭੀ ਸਮਝ ਲੈਣ ਕਿ ਜਿਨ੍ਹਾਂ ਮੁਸਲਮਾਨਾਂ ਨੇ ੧੨੩੫ ਬਾਦ ਲਾਹੌਰ ਤੇ ਕਬਜ਼ਾ ਕਰ ਲਿਆ ਹੈ ਉਹ ਚਾਹੁੰਦੇ ਹਨ ਕਿ ਹੌਲੀ ੨ ਸਾਰੇ ਮੁਲਕ ਨੂੰ ਹੜੱਪ ਕਰ ਲਵਾਂਗੇ।

ਮਿ: ਜਨਾਹ ਦੇ ਕਾਰਨ ੩ ਜੂਨ ੧੯੪੭ ਨੂੰ ਦੇਸ ਵੰਡ ਮਨ ਲਈ ਗਈ ੧੯ ਅਗਸਤ ਨੂੰ ਹੁਕਮ ਸੁਣਾ ਦਿਤਾ ਗਿਆ, ਅਤੇ ਹਕੂਮਤ ਪਾਕਸਤਾਨ ਕੋ ਮਸਨਫ ਜ਼ੋਰਦਾਰ ਅਲਫਾਜ਼ ਮੇਂ ਚੈਲੰਜ ਦਿਤਾ ਹੈ ਕਿ ਬਹੁਤ ਜਲਦ ਪੰਜਾਬ ਕੀ ਅਸਲ ਹੱਦ ਯਾਨ ਕਿਲਾ ਜਮਰੌਦ ਤੱਕ ਹਿੰਦ ਮੇਂ ਸ਼ਾਮਲ ਹੋਗਾ ਅਤੇ ਕਿਲ੍ਹੇ ਪਰ ਖਾਲਸਾ ਕੌਮ ਦਾ ਕੇਸਰੀ ਪਰਚਮ ਲਹਿਰਾਇਗਾ।

ਸੰਪੂਰਨ।